

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 66 ਸਾਲ 6 6 ਜੂਨ 2015 (ਮਾਸਿਕ, ਪੰਜਾਬੀ) 30/-



ਭਾਈ ਧਰਮ ਸਿੰਘ ਜੀ

## ਧਰਮ ਸਿੰਘ ਨੇ ਸਿਦਕ ਨਿਭਾਇਆ

ਔਰੰਗੇ ਜ਼ਾਲਮ ਮੁਗਲ ਨੇ ਭਾਰੀ ਅੱਤ ਸੀ ਚੁੱਕੀ।
ਮਜ਼ਲੂਮਾਂ ਤੇ ਜ਼ੁਲਮ ਦੀ ਸਭ ਹੱਦ ਸੀ ਮੁੱਕੀ।
ਢਾਣੀ ਕਸ਼ਮੀਰੀ ਪੰਡਿਤਾਂ ਦੀ ਗੁਰੂਦੁਆਰੇ ਢੁੱਕੀ।
ਗੁਰੂ ਗੋਬਿੰਦ ਰਾਏ 'ਬਾਲ' ਨੇ ਕੀਤੇ ਬਚਨ ਅਦੁੱਤੀ।
ਤੇਗ ਬਹਾਦਰ ਗੁਰਾਂ ਜੀ ਦਿੱਲੀ ਵੱਲ ਧਾਇਆ।
ਕਲਗੀਧਰ ਦਸ਼ਮੇਸ਼ ਨੇ ਖਾਲਸਾ ਪੰਥ ਸਜਾਇਆ।
ਲੈ ਕੇ ਓਟ ਅਕਾਲ ਦੀ ਉਸ ਸੀਸ ਝੁਕਾਇਆ।
ਗੁਰੂ ਪਿਆਰੇ ਧਰਮ ਸਿੰਘ ਨੇ ਸਿਦਕ ਨਿਭਾਇਆ।
ਸਿਖਿਆ ਪਾਈ ਧਰਮ ਦੀ, ਕੀਤੀ ਨੇਕ ਕਮਾਈ।
ਗਊ ਗਰੀਬ ਦੀ ਰੱਖਿਆ ਲਈ ਹਰ ਜੁਗਤ ਲੜਾਈ।
ਸ਼ਸਤਰ ਵਿਦਿਆ, ਘੋੜ ਸਵਾਰੀ 'ਚ ਮੁਹਾਰਤ ਪਾਈ।
ਧਰਮ ਹੇਤ ਯੁੱਧਾਂ ਵਿੱਚ ਕੀਤੀ ਪੂਰੀ ਚੜ੍ਹਾਈ।
ਭੈ ਨਾ ਕਿਸੇ ਨੂੰ ਦੇਵਣਾ ਨਾ ਭੈ ਹੈ ਖਾਇਆ।
ਪੰਥ ਖਾਲਸੇ ਤਾਈਂ ਉਨ੍ਹਾਂ ਨਹੀਓਂ ਦਾਗ ਲਗਾਇਆ।
ਰਹਿ ਕੇ ਸੰਗ ਦਸ਼ਮੇਸ਼ ਦੇ ਕੋਟਾਂ ਪੁੰਨ ਕਮਾਇਆ।
ਲੈ ਕੇ ਜਫਰਨਾਮਾ ਗੁਰਾਂ ਦਾ ਔਰੰਗੇ ਕੋਲ ਪੁਚਾਇਆ।
ਰਲ ਕੇ ਸਿੰਘਾਂ ਸਰਿਆਂ ਨਾਲ ਕੀਤੀ ਸਰਦਾਰੀ।
ਬਘੌਰ ਜੈਜੋ ਦੇ ਮੈਦਾਨ 'ਚ ਉਨ੍ਹਾਂ ਬਾਜੀ ਮਾਰੀ।
ਜੜ੍ਹਾਂ ਮੁਗਲਾਂ ਦੀਆਂ ਪੁਟਣੇ ਦੀ ਕੀਤੀ ਤਿਆਰੀ।
ਸਾਰੀ ਉਮਰੇ ਧਰਮ ਸਿੰਘ ਕੀਤੇ ਕੰਮ ਉਪਕਾਰੀ।
'ਕੰਵਲ' ਵਾਰਾਂ ਸੂਰੇ ਦੀਆਂ ਦੁਨੀਆ ਹੈ ਗਾਉਂਦੀ
ਗੁਰੂ ਗੋਬਿੰਦ ਦੇ ਪਿਆਰੇ ਦਾ ਹੈ ਨਾਂ ਰੁਸ਼ਨਾਉਂਦੀ।

ਜਸਪਾਲ ਸਿੰਘ ਕੰਵਲ

ਅੰਦਰ ਪੜ੍ਹੋ ਸੰਪਾਦਕੀ

**ਦੂਜੇ-ਪਿਆਰੇ**
**ਭਾਈ ਧਰਮ ਸਿੰਘ ਜੀ**

ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 66 ਸਾਲ 6 6 ਜੂਨ 2015 (ਮਾਸਿਕ, ਪੰਜਾਬੀ) 30/-





***ਮਾਇਆ ਭੇਜਣ ਲਈ ਪਤਾ:-***
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No.* ***65139724105,***
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


## ਤੱਤਕਰਾ






*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

**ਰਚਨਾਵਾਂ ਭੇਜਣ ਲਈ ਪਤਾ ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036
**ਫੋਨ:-** 9465216530

**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਦੂਜੇ-ਪਿਆਰੇ ਭਾਈ ਧਰਮ ਸਿੰਘ ਜੀ

*ਜਸਪਾਲ ਸਿੰਘ ਕੰਵਲ*

ਭਾਈ ਧਰਮ ਸਿੰਘ ਜੀ ਦਾ ਜਨਮ ਪਿਤਾ ਪਰਮ ਸੁੱਖ ਜੀ ਤੇ ਮਾਤਾ ਅਨੰਤੀ ਦੀ ਕੁੱਖੋਂ ਸੋਮਵਾਰ 12 ਅਪ੍ਰੈਲ 1670 ਸੰਨ ਵਿੱਚ ਨਗਰ ਸੈਫਪੁਰ (ਨੇੜੇ ਹਸਤਨਾਪੁਰ - ਮੇਰਠ, ਦਿੱਲੀ) ਵਿਖੇ ਹੋਇਆ। ਆਪ ਜੀ ਦੇ ਪਰਿਵਾਰ ਵਿੱਚ ਸਿੱਖੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਲਾ ਪ੍ਰੀਤਮ ਜੀ ਦੀ ਬਖਸ਼ਿਸ਼ ਸਦਕਾ ਆਈ। ਆਪ ਬਚਪਨ ਤੋਂ ਹੀ ਸੇਵਾ ਸਿਮਰਨ ਵਿੱਚ ਰੁਚੀ ਰੱਖਣ ਵਾਲੇ, ਅੰਦਰੋਂ ਬਹੁਤ ਸਿਆਣੇ ਪਰ ਬਾਹਰੋਂ ਬਹੁਤ ਭੋਲੇ-ਭਾਲੇ ਦਿਸਦੇ ਸਨ। ਆਪ ਜੀ ਦੇ ਬਚਪਨ ਦੇ ਚੋਜਾਂ ਨਾਲ ਕਈ ਕਹਾਣੀਆਂ ਜੁੜੀਆਂ ਹੋਈਆਂ ਹਨ ਜੋ ਕਿ ਆਪ ਜੀ ਦੀ ਵਿਦਵਤਾ, ਆਤਮਿਕ ਗਿਆਨ, ਕੁੱਝ ਨਵਾਂ ਸਿਖਣ ਦੀ ਤਾਂਘ, ਸਰਬਤ ਦੇ ਭਲੇ ਲਈ ਚੇਸ਼ਟਾ ਅਤੇ ਮਸਤਕ ਮਹਾਨ ਤਪੱਸਵੀ ਵਾਂਗੂੰ ਹੋਣ ਦਾ ਪ੍ਰਗਟਾਵਾ ਕਰਦੀਆਂ ਹਨ। ਆਪ ਜੀ ਨੂੰ ਜੋ ਵੀ ਗੋਦ ਵਿੱਚ ਚੁੱਕਦਾ ਸੀ ਉਹ ਮਹਾਨ ਆਨੰਦ ਦਾ ਧਾਰਨੀ ਹੋ ਜਾਂਦਾ ਸੀ। ਆਪ ਪਿਤਾ-ਪੁਰਖੀ ਕੰਮ ਜ਼ਿਮੀਦਾਰੀ ਵਿੱਚ ਘਰ ਦੇ ਨਿੱਕੇ ਨਿੱਕੇ ਕੰਮ ਕਰਕੇ ਵਾਹ-ਵਾਹ ਤੇ ਸ਼ਾਬਾਸ਼ੀ ਹਮੇਸ਼ਾਂ ਹੀ ਖੱਟਦੇ ਰਹਿੰਦੇ ਸਨ। ਪੰਜ ਕੁ ਸਾਲ ਦੀ ਉਮਰੇ ਆਪ ਜੀ ਨੇ ਇੱਕ ਮਹਾਨ ਵਿਦਵਾਨ ਪੰਡਿਤ ਲੱਛੂ ਮਹਾਰਾਜ ਜੀ ਪਾਸੋਂ ਪੰਡਿਤ ਸ਼ਬਦ ਦਾ ਮਤਲਬ ਪੁੱਛ ਕੇ ਅਸਮੰਜਸ ਵਿੱਚ ਪਾ ਦਿੱਤਾ ਤੇ ਆਪ ਜੀ ਦੀ ਚਰਚਾ ਪੂਰੇ ਹਸਤਨਾਪੁਰ ਵਿੱਚ ਹੋਣ ਲੱਗੀ।

ਆਪ ਜੀ ਦੇ ਪਰਿਵਾਰ ਨੇ ਔਰੰਗਜ਼ੇਬ ਦੀ ਜ਼ੁਲਮ ਦੀ ਅੱਤ ਕਾਰਨ ਸੈਫਪੁਰ ਤੋਂ ਸਹਾਰਨਪੁਰ ਨੇੜੇ ਜਟਵਾੜਾ ਵਿਖੇ ਹਿਜ਼ਰਤ ਕਰ ਲਈ ਅਤੇ ਗੁਰੂ ਦੇ ਭਲੇ ਦੀ ਬਖਸ਼ਿਸ਼ ਮੰਗਦੇ ਰਹੇ।

ਔਰੰਗਜ਼ੇਬ ਦਾ ਹਿੰਦੂਆਂ ਦੇ ਮੰਦਰ ਅਤੇ ਪਾਠਸ਼ਾਲਾਵਾਂ ਗਿਰਵਾਣਾ, ਬੁੱਤ ਪ੍ਰਸਤਾਂ ਤੇ ਗੈਰ ਮੁਸਲਮਾਨਾਂ ਨੂੰ ਮਿਟਾਣਾ ਮੁੱਖ ਮੰਤਵ ਸੀ। ਹਿੰਦੂਆਂ ਉੱਤੇ ਟੈਕਸ ਦਾ ਭਾਰੀ ਬੋਝ ਪਾਇਆ ਤਾਂ ਕਿ ਤਜਾਰਤੀ ਤਬਕਾ ਵੀ ਇਸਲਾਮ ਦੇ ਦਾਇਰੇ ਵਿੱਚ ਆ ਸਕੇ। ਇਸੇ ਦੌਰਾਨ ਕਸ਼ਮੀਰੀ ਪੰਡਿਤਾਂ ਦੀ ਪੁਕਾਰ ਸੁਣ ਕੇ ਗੁਰੂ ਤੇਗ ਬਹਾਦਰ ਜੀ ਪੰਜ ਸਿੰਘਾਂ ਸਮੇਤ ਦਿੱਲੀ ਵੱਲ ਰਵਾਨਾ ਹੋਏ ਅਤੇ ਸ਼ਹੀਦੀਆਂ ਪਾਈਆਂ। ਉਪਰੰਤ ਔਗਰੰਜ਼ੇਬ ਦੱਖਣ ਵੱਲ ਚਲਾ ਗਿਆ। ਇਨ੍ਹਾਂ ਸ਼ਹੀਦੀਆਂ ਦਾ ਅਸਰ ਪੂਰੇ ਹਿੰਦੂਸਤਾਨ ਦੇ ਹਰ ਬਸ਼ਰ ਤੇ ਪਿਆ ਅਤੇ ਇਸ ਨਾਲ ਜ਼ੁਲਮ ਨੂੰ ਕੁਝ ਰੋਕ ਪੈ ਗਈ।

ਇੱਧਰ ਦਿੱਲੀ ਅਤੇ ਪੰਜਾਬ ਦਾ ਮਾਹੌਲ ਕੁੱਝ ਕੁ ਸੁਖਾਵਾਂ ਹੋ ਗਿਆ ਅਤੇ ਸਿੱਖੀ ਨੂੰ ਵਧਣ-ਫੁੱਲਣ ਦਾ ਮੌਕਾ ਮਿਲ ਗਿਆ। ਹਾਲਾਂਕਿ ਪਹਾੜੀ ਰਾਜੇ ਅਤੇ ਮੁਗਲ ਸਲਤਨਤ ਗੁਰੂ ਪਰਿਵਾਰ ਨਾਲ ਈਰਖਾ ਕਰਦੇ ਸਨ ਅਤੇ ਆਪਣੇ ਆਪ ਲਈ ਖਤਰਾ ਸਮਝਦੇ ਸਨ।

ਭਾਈ ਧਰਮ ਚੰਦ ਜੀ 12-13 ਸਾਲ ਦੀ ਉਮਰ ਵਿੱਚ ਵਾਪਿਸ ਨਗਰ ਹਸਤਨਾਪੁਰ ਵਿੱਚ ਆ ਵੱਸੇ। ਜਿਥੇ ਆਪ ਜ਼ਿਮੀਦਾਰ ਦੇ ਕੰਮ ਵਿੱਚ ਹੱਥ ਵਟਾਉਣ ਲੱਗ ਗਏ ਸਨ। ਉਥੇ ਗੁਰਬਾਣੀ ਗੁਰੂ ਇਤਿਹਾਸ ਸਰਵਨ ਕਰਨਾ ਤੇ ਸਮਾਜਿਕ ਕੰਮਾਂ ਵਿੱਚ ਵੀ ਰੁਚੀ ਰੱਖਦੇ ਸਨ। 9 ਮਾਰਚ ਸੰਨ 1687 ਵਿੱਚ ਆਪ ਜੀ ਦਾ ਵਿਆਹ ਬੀਬੀ ਸੁਖਵੰਤੀ ਜੀ ਨਾਲ ਹੋਇਆ ਅਤੇ ਆਪ ਜੀ ਦੇ ਇਕ ਲੜਕੀ ਬੀਬੀ ਤਰਨੀ ਤੇ ਤਿੰਨ ਲੜਕੇ ਭਾਈ ਫਕੀਰ ਚੰਦ, ਅਮੀਰ ਚੰਦ ਤੇ ਵੀਰ ਚੰਦ ਪੈਦਾ ਹੋਏ।

ਆਪ ਜੀ ਦੀ ਸੋਹਣੀ ਤੇ ਭਰਵੀਂ ਫਸਲ ਵੇਖ ਕੇ ਸਭ ਲੋਕ ਪੁੱਛਦੇ ਸਨ ਕਿ ਫਸਲ ਵਿੱਚ ਤੁਸੀਂ ਕੀ ਪਾਇਆ ਹੈ ਤਾਂ ਆਪ ਜੀ ਦੀ ਰਸਨਾ ਤੋਂ ਬੋਲ ਹੁੰਦੇ ਸਨ ਕਿ ਇਹ ਕ੍ਰਿਪਾ ਸਾਹਿਬ ਸ੍ਰੀ ਗੁਰੂ ਗੋਬਿੰਦ (ਸਿੰਘ) ਜੀ ਦੀ ਹੈ। ਬੱਸ, ਅਸੀਂ ਤਾਂ ਉਨ੍ਹਾਂ ਦਾ ਨਾਮ ਸਿਮਰ ਕੇ ਬੀਜ ਦਿੰਦੇ ਹਾਂ, ਬਰਕਤਾਂ ਉਹ ਪਾਉਂਦੇ ਹਨ ਤੇ ਸ਼ਾਬਸ ਭਾਈ ਧਰਮ ਚੰਦ ਨੂੰ ਮਿਲਦੀ ਹੈ।

ਆਪ ਸਮਾਜਿਕ ਕੰਮਾਂ ਵਿੱਚ ਵੀ ਲੋੜਵੰਦਾਂ ਦੀ ਮਦਦ ਕਰਦੇ ਰਹਿੰਦੇ ਸਨ ਜਿਵੇਂ ਕਿ ਗਰੀਬ ਪਰਿਵਾਰਾਂ ਦੀਆਂ ਲੜਕੀਆਂ ਦੇ ਵਿਆਹ ਆਦਿ। ਉਨ੍ਹਾਂ ਦਾ ਵਿਸ਼ਵਾਸ਼ ਦ੍ਰਿੜ ਸੀ ਕਿ ਜੋ ਸਿੱਖ ਗਊ ਗਰੀਬ ਦੀ ਬਾਂਹ ਫੜਦਾ ਹੈ, ਪਾਤਿਸ਼ਾਹ ਉਸ ਉਪਰ ਪੂਰਨ ਪ੍ਰਸੰਨ ਹੁੰਦੇ ਹਨ। ਆਪ ਸਾਧੂ ਸੰਤਾਂ ਨੂੰ ਪ੍ਰਸ਼ਾਦਾ ਆਦਿ ਛਕਾਉਣ 'ਚ ਖੁਸ਼ੀ ਮਹਿਸੂਸ ਕਰਦੇ ਸਨ ਤੇ ਪ੍ਰਸ਼ਾਦਾ ਛਕਾ ਕੇ ਆਪਣੇ ਕੰਮ ਲੱਗ ਜਾਂਦੇ। ਕਈ ਸਾਧੂ ਫਕੀਰ ਧਨ ਦੌਲਤ ਦੀ ਇੱਛਾ ਵੀ ਕਰਦੇ ਅਤੇ ਕਹਿੰਦੇ ਕਿ ਹਰੀਦੁਆਰ ਜਾਣਾ ਹੈ। ਆਪ ਜੀ ਨੇ ਅਜਿਹੇ ਭੇਖੀ ਸਾਧੂਆਂ ਨੂੰ ਸਬਕ ਸਿਖਾਉਣ ਲਈ ਸੰਸਾਰ ਦੇ ਧਨ ਦੇ ਮਗਰ ਕਿਉਂ

ਫਿਰਦੇ ਹੋ, ਨਾਮ ਦਾ ਧਨ ਇਕੱਠਾ ਕਰੋ। ਇਸ ਪ੍ਰਕਾਰ ਕਈਆਂ ਦੇ ਜੀਵਨ ਬਦਲ ਗਏ।

ਆਪ 25 ਕੁ ਸਾਲ ਦੀ ਉਮਰ ਵਿੱਚ ਹਸਤਨਾਪੁਰ ਤਂ ਦਿੱਲੀ, ਕੁਰੁਕਸ਼ੇਤਰ, ਪੰਜੋਖੜੇ (ਜਿੱਥੇ ਸਭ ਸੰਗਤ ਵਿੱਚ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਚਰਨ ਪਾਏ ਤੇ ਛੱਜੂ ਝੀਵਰ ਤੋਂ ਗੀਤਾ ਦੇ ਸਲੋਕਾਂ ਦੇ ਅਰਥ ਕਰਵਾਏ ਸਨ) ਅਤੇ ਪੰਡਤ ਲਾਲ ਚੰਦ, ਕਿਸ਼ਨ ਚੰਦ, ਗੋਪਾਲ ਚੰਦ ਵਰਗੇ ਘਮੰਡੀ ਪੰਡਤਾਂ ਦਾ ਮਾਣ ਤੋੜਿਆ ਸੀ), ਘੜਾਮ (ਭਾਈ ਭੀਖਣ ਸ਼ਾਹ ਜੀ ਦਾ ਨਗਰ) ਹੁੰਦੇ ਹੋਏ ਆਨੰਦਪੁਰ ਸਾਹਿਬ ਫਗਣ ਦੇ ਅਖੀਰ ਵਿੱਚ ਸੰਗਤ ਤੇ ਪ੍ਰਵਾਰ ਸਮੇਤ ਪਹੁੰਚੇ, ਇਹ ਭਾਗਾਂ ਵਾਲਾ ਦਿਨ ਸੀ ਜਿਸ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਸ਼ਨ ਹੋਏ ਸਨ। ਸਭ ਸੰਗਤ ਨੇ ਆਪਣੀ ਆਪਣੀ ਭੇਟਾ ਭਾਈ ਦਇਆ ਸਿੰਘ ਜਾਂ ਭਾਈ ਹਿੰਮਤ ਸਿੰਘ ਜੀ ਦੇ ਹੱਥੀਂ ਭੇਜਦੇ ਪਰ ਭਾਈ ਧਰਮ ਚੰਦ ਜੀ ਨੇ ਸਜੇ ਦਰਬਾਰ ਵਿੱਚ ਆਪਣੀ ਭੇਟਾ ਗੁਰੂ ਸਾਹਿਬ ਨੂੰ ਆਪ ਭੇਟ ਕਰਨ ਦੀ ਆਗਿਆ ਲਈ ਅਤੇ ਅੱਗੇ ਵਧ ਕੇ ਗੁਰੂ ਚਰਨਾਂ 'ਤੇ ਮੱਥਾ ਟੇਕਣਾ ਚਾਹੁੰਦੇ ਸਨ। ਪਰ ਗੁਰੂ ਅੰਤਰਜਾਮੀ ਹਿਰਦੇ ਦੀ ਸਮਝ ਗਏ ਤੇ ਤਖਤ ਤੋਂ ਉੱਠ ਕੇ ਭਾਈ ਧਰਮ ਚੰਦ ਜੀ ਨੂੰ ਆਪਣੇ ਕੰਠ ਨਾਲ ਲਾਇਆ, ਪਿਆਰ ਕੀਤਾ ਤੇ ਉਸ ਦੀ ਕੁੰਡ 'ਤੇ ਹੱਥ ਫੇਰਨ ਲੱਗੇ। ਨੇਤਰਾਂ 'ਚੋਂ ਜਲ ਵਹਿ ਤੁਰਿਆ ਅਤੇ ਗੁਰੂ ਸਾਹਿਬ ਦਿਲਾਸਾ ਦੇ ਰਹੇ ਸਨ।

ਬਚਪਨ ਵਿੱਚ ਬੱਚਾ ਪਹਿਲੀ ਗੁਰਮੱਤ ਪੜ੍ਹਾਈ ਮਾਤਾ ਪਿਤਾ ਕੋਲੋਂ ਕਰਦਾ ਹੈ ਅਤੇ ਉਨ੍ਹਾਂ ਨੂੰ ਵੀ ਗੁਰਸਿੱਖੀ ਦੀ ਪਿਉਂਦ ਚੜ੍ਹਾਈ ਸੀ। ਹੁਣ ਇਹ ਵਕਤ ਗੁਰੂ ਸਾਹਿਬ ਕੋਲ ਰਹਿ ਕੇ ਗੁਰਮੱਤ ਸਿਖਿਆ ਸਿੱਖਣ ਦਾ ਸੀ ਤੇ ਗੁਰੂ ਜੀ ਵਲੋਂ ਮਿਲਿਆ ਪਿਆਰ ਸਤਿਕਾਰ ਪੂਰੇ ਜੀਵਨ ਨੂੰ ਰੌਸ਼ਨ ਕਰ ਗਿਆ। ਗੁਰੂ ਪਿਆਰ, ਸੇਵਾ, ਸਿਦਕ ਸਤਿਕਾਰ ਦੀ ਪੜ੍ਹਾਈ ਆਰੰਭ ਕੀਤੀ। ਬਾਕੀ ਸੰਗਤ ਹਸਤਨਾਪੁਰ, ਵਾਪਿਸ ਪਰਤ ਗਈ ਪਰ ਆਪ ਇੱਥੇ ਹੀ ਗੁਰੂ ਜੀ ਕੋਲ ਰੁਕ ਗਏ। ਆਪ ਜੀ ਦੇ ਨੇਕ ਕਰਮ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਲੈ ਆਏ। ਗੁਰਮੁਖੀ, ਜਪੁਜੀ ਸਾਹਿਬ ਤੇ ਹੋਰ ਬਾਣੀਆਂ ਆਪ ਨੇ ਘਰ ਵਿੱਚੋਂ ਸੇਵਾ ਤੇ ਸਤਿਕਾਰ ਦਿੱਲੀ ਨਿਵਾਸੀ ਭਾਈ ਆਲਾ ਜੀ ਤੇ ਭਾਈ ਤੇਜਾ ਜੀ ਨੂੰ ਵੇਖਕੇ ਰੰਗ ਲੱਗ ਗਿਆ ਸੀ। ਸ਼ਸਤਰ ਵਿਦਿਆ, ਘੋੜ ਸਵਾਰੀ ਆਪ ਜੀ ਨੇ ਭਾਈ ਦਇਆ ਸਿੰਘ, ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਸਾਹਿਬ ਸਿੰਘ ਜੀ ਮਹਾਨ ਯੋਧਿਆਂ ਦੇ ਵਿੱਚ ਰਹਿ ਕੇ ਵੀਰ ਵਿਦਿਆ ਹਾਸਲ ਕਰਨੀ ਆਰੰਭ ਕੀਤੀ ਤੇ ਯੁੱਧ ਕਲਾ ਦੇ ਮਾਹਿਰ ਭਾਈ ਰਣਜੀਤ ਸਿੰਘ ਜੀ ਜੋ ਨੰਗਲ ਸ਼ਹੀਦਾਂ ਦੇ ਰਹਿਣ ਵਾਲੇ ਸਨ ਦੀਆਂ ਨਜ਼ਰਾਂ ਵਿੱਚ ਆ ਗਏ ਅਤੇ ਹੋਰ ਸੇਵਾਵਾਂ ਦੇ ਨਾਲ ਨਾਲ ਅੰਗ ਰਖਿਅਕ ਫੌਜ ਵਿੱਚ ਵੀ ਸੇਵਾ ਮਿਲਣ ਲੱਗੀ।

ਸੰਨ 1695 ਤੋਂ 1699 ਤੱਕ ਇਨ੍ਹਾਂ ਚਾਰ ਪੰਜ ਸਾਲ ਦੇ ਵਿੱਚ ਭਾਈ ਸਾਹਿਬ ਜੀ ਨੇ ਸਿੱਖੀ ਸਿਦਕ, ਪ੍ਰੇਮ ਪਿਆਰ, ਭਰੋਸਾ, ਵਿਸ਼ਵਾਸ਼, ਅਦਬ, ਸਤਿ-ਸੰਤੋਖ, ਦਿਆ ਧਰਮ ਤੇ ਹਲੀਮੀ ਵਰਗੇ ਅਨੇਕ ਗੁਣ ਧਾਰਨ ਕੀਤੇ।

ਸੰਨ 1699 ਦੀ ਵਿਸਾਖੀ ਤੋਂ ਪਹਿਲਾਂ, ਗੁਰੂ ਜੀ ਨੇ ਜਿੱਥੇ ਸੰਗਤਾਂ ਵੱਲ ਹੁਕਮ ਨਾਮੇ ਜਾਰੀ ਕੀਤੇ ਉਥੇ ਵੱਖ ਵੱਖ ਜਾਤਾਂ ਦੇ ਵਖਰੇਵੇਂ ਮਿਟਾ ਕੇ, ਇੱਕ ਧਰਮ ਅਪਣਾਉਣ ਲਈ ਪ੍ਰੇਰਿਆ ਅਤੇ ਵੈਸਾਖ ਸੰਗਰਾਂਦ ਵਾਲੇ ਦਿਨ ਖੁੱਲੇ ਪੰਡਾਲ ਵਿੱਚ ਕੇਸੀ ਇਸ਼ਨਾਨ ਕਰਕੇ ਨਵੇਂ ਕਪੜੇ ਜਾਂ ਸਾਫ ਸੁਥਰੇ ਕਪੜੇ ਪਾ ਕੇ ਦੀਵਾਨ ਹਾਲ ਵਿੱਚ ਕੱਛ, ਕੜਾ, ਕ੍ਰਿਪਾਨ, ਕੰਘਾ, ਕਕਾਰ ਪਹਿਨ ਕੇ ਪਹੁੰਚਣ ਲਈ ਸੱਦਾ ਦਿੱਤਾ ਅਤੇ ਕਾਫੀ ਦਿਨ ਪਹਿਲਾਂ ਹੀ ਪ੍ਰਚਾਰ ਆਰੰਭ ਕਰ ਦਿੱਤੇ ਸਨ। ਇਸ ਤਰ੍ਹਾਂ ਕਈ ਹਜ਼ਾਰ ਸੰਗਤਾਂ ਹਰ ਰੋਜ਼ ਆਉਂਦੀਆਂ ਤੇ 30 ਮਾਰਚ 1699 ਵਿਸਾਖੀ ਵਾਲੇ ਦਿਨ ਕਰੀਬ 80 ਹਜ਼ਾਰ ਦੀ ਹਾਜ਼ਰੀ ਵਿੱਚ ਪੰਜ ਜੋ ਪਹਿਲੇ ਨਿੱਤਰੇ ਉਨ੍ਹਾਂ ਨੂੰ ਪੰਜ ਪਿਆਰੇ ਦਾ ਖਿਤਾਬ ਦਿੱਤਾ। ਭਾਈ ਧਰਮ ਸਿੰਘ ਦੂਸਰੇ ਨੰਬਰ ਤੇ ਨਿੱਤਰੇ ਅਤੇ ਅੰਮ੍ਰਿਤਪਾਨ ਕੀਤਾ। ਗੁਰੂ ਗੋਬਿੰਦ ਰਾਏ ਜੀ ਨੇ ਤੱਖਤ ਤੋਂ ਨੀਚੇ ਉੱਤਰ ਕੇ ਅੰਮ੍ਰਿਤ ਦੀ ਮੰਗ ਕੀਤੇ ਤੇ 'ਆਪੇ ਗੁਰੂ ਚੇਲਾ' ਦੀ ਰੀਤ ਨਿਭਾਈ। ਉਸ ਦਿਨ ਪੰਜ ਪਿਆਰਿਆਂ ਦੇ ਪਰਿਵਾਰਾਂ ਸਮੇਤ ਕਰੀਬ 20 ਹਜ਼ਾਰ ਸੰਗਤ ਨੇ ਅੰਮ੍ਰਿਤ ਛੱਕਿਆਂ।

ਅੰਮ੍ਰਿਤਪਾਨ ਸਮੇਂ ਅੰਮ੍ਰਿਤ ਅਭਿਲਾਖੀਆਂ ਨੂੰ ਚਾਰ ਬਜਰ ਕੁਰਹਿਤਾਂ ਤੋਂ ਵਰਜਿਆ- 1) ਪਰ ਇਸਤਰੀ ਦਾ ਸੰਗ 2) ਕੁੱਠਾ ਮਾਸ ਨਹੀਂ ਖਾਣਾ 3) ਜਗਤ ਜੂਠ ਤਮਾਕੂ ਦਾ ਸੇਵਨ ਨਹੀਂ ਕਰਨਾ ਤੇ ਨਸ਼ਿਆਂ ਦੀ ਮਨਾਹੀ ਕੀਤੀ 4) ਕੇਸਾਂ ਦੀ ਬੇਅਦਬੀ ਨਹੀਂ ਕਰਨੀ ਜੋ ਕਿ ਸਰੀਰ ਦਾ ਜ਼ਰੂਰੀ ਅੰਗ ਹੈ।

ਭਾਈ ਧਰਮ ਸਿੰਘ ਜੀ ਨੇ 1701 ਵਿੱਚ ਸ੍ਰੀ ਅਨੰਦਪੁਰ ਸਾਹਿਬ ਦੀ ਪਹਿਲੀ ਲੜਾਈ ਦੂਜੀ ਲੜਾਈ 1702 ਨਿਰਮੋਹ ਗੜ੍ਹ ਦੇ ਯੁੱਧ ਵਿੱਚ ਤਲਵਾਰ ਦੇ ਬਹੁਤ ਹੀ ਕਰਤਵ ਦਿਖਾਏ ਅਤੇ ਨਿਰਨਾਇਕ ਜਿੱਤ ਹਾਸਲ ਕੀਤੀ। ਆਪ ਦੇ ਕਿੰਨੇ ਹੀ

ਪਰਿਵਾਰਿਕ ਜੀਆਂ ਨੇ ਸ਼ਹੀਦੀਆਂ ਪਾਈਆਂ। ਆਪ ਜੀ ਨੇ ਲੱਖੀ ਜੰਗਲ, ਕੁਰੁਕਸ਼ੇਤਰ ਆਦਿ ਵਿੱਚ ਅੰਮ੍ਰਿਤ ਸੰਚਾਰ ਅਤੇ ਧਰਮ ਪ੍ਰਚਾਰ ਕੀਤਾ ਅਤੇ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਸਜਾਏ। ਆਪ ਚਮਕੌਰ ਦੀ ਗੜ੍ਹੀ ਪੁੱਜੇ ਚਾਲੀ ਸਿੰਘਾਂ ਵਿੱਚ ਸਨ ਜਿਨ੍ਹਾਂ ਨੇ ਮੁਗਲਾਂ ਦੇ ਦੱਸ ਲੱਖ ਦੇ ਫੌਜੀ ਟਿੱਡੀ ਦਲ ਦਾ ਮੁਕਾਬਲਾ ਕੀਤਾ। ਆਪ ਨੂੰ ਮਾਛੀਵਾੜੇ ਦੇ ਜੰਗਲਾਂ ਤੋਂ ਕਾਂਗੜ ਦੀਨਾਂ ਤੱਕ ਗੁਰੂ ਸਾਹਿਬ ਜੀ ਦੇ ਨਾਲ ਰਹੇ ਅਤੇ ਜਫਰਨਾਮਾ ਲੈ ਕੇ ਭਾਈ ਦਇਆ ਸਿੰਘ ਦੇ ਨਾਲ ਔਰੰਗਜੇਬ ਕੋਲ ਅਹਿਮਦ ਨਗਰ ਗਏ। ਆਪ ਜੀ ਨੇ ਬਘੌਰ ਦੀ ਜੰਗ ਦੌਰਾਨ ਸੂਰਮਿਆਂ ਵਾਲੇ ਜੌਹਰ ਦਿਖਾ ਕੇ ਇਨ੍ਹਾਂ ਮੁਗਲ ਫੌਜ ਦੇ ਪਾਪੀਆਂ ਨੂੰ ਕੋਠਾਰੀ ਨਦੀ ਪਾਰ ਭਜਾਇਆ। ਜਾਜੋਂ ਦੇ ਮੈਦਾਨ ਵਿੱਚ ਆਪ ਜੀ ਨੇ ਔਰੰਗਜੇਬ ਦੇ ਪੁੱਤਰ ਮੁਹੰਮਦ ਆਜ਼ਮ ਨੂੰ ਮਾਰ ਮੁਕਾਇਆ ਅਤੇ ਗੁਰੂ ਜੀ ਨੇ ਫਿਰ ਆਗਰੇ ਵਿੱਚ ਰਾਜਪਾਟ ਬਹਾਦਰ ਸ਼ਾਹ ਨੂੰ ਬਖਸ਼ਿਆ 25 ਅਪ੍ਰੈਲ 1708 ਨੂੰ ਆਗਰੇ ਤੋਂ ਧੌਲਪੁਰ, ਅਜਮੇਰ, ਰਾਜਪੂਤਾਨੇ, ਚਿਤੌੜਗੜ੍ਹ ਤੇ ਉਜੈਨ ਆਇਆ ਸ਼ਹਿਰ ਵਿਚੋਂ ਹੁੰਦੇ ਨਰਬਦਾ ਨਦੀ ਦੇ ਕਿਨਾਰੇ ਨਗਰ ਠੰਗਾ ਠਹਿਰੇ। ਇਥੇ ਹੀ ਭਾਈ ਮਾਨ ਸਿੰਘ ਦੀ ਸ਼ਹੀਦੀ 15 ਮਈ 1708 ਨੂੰ ਹੋਈ। ਇਥੇ ਨਗਰ ਘੌਂਗੜੀ ਜਾ ਵਿਸ਼ਰਾਮ ਕੀਤਾ ਇਥੇ ਮਾਤਾ ਸਾਹਿਬ ਕੌਰ ਜੀ ਵਰਦਾਨ ਮਿਲੇ। ਜੂਨ 1708 ਵਿੱਚ ਬੁਰਹਾਨਪੁਰ ਵਿਖੇ ਭਾਈ ਹੱਠੀ ਸਿੰਘ ਦੇ ਘਰ ਭਾਗ ਲਗਾਉਂਦੇ ਹੋਏ ਅਰਾਵਤੀ ਤੇ ਫਿਰ ਪਿੰਡ ਹਿੰਗੋਲੀ ਜਾ ਠਹਿਰੇ ਅਤੇ ਬਸਮਤ ਨਗਰ ਦੇ ਰਸਤੇ 19 ਜੁਲਾਈ 1708 ਵਿੱਚ ਨਾਦੇੜ ਪਹੁੰਚੇ ਅਤੇ ਬਹਾਦਰ ਸ਼ਾਹ ਹੈਦਰਾਬਾਦ ਨੂੰ ਚੱਲ ਪਿਆ ਸੀ।

25 ਸਤੰਬਰ, 1708 ਨੂੰ ਸੂਬਾ ਵਜੀਰ ਖਾਂ ਨੇ ਕੂਟਲ ਨੀਤੀ ਨਾਲ ਦੋ ਪਠਾਨ ਅਤਾਉਲਾ ਖਾਂ ਤੇ ਗੁਲਖਾਨ ਨੂੰ ਭਾਈ ਰਕਮ ਦੇ ਕੇ ਗੁਰੂ ਸਾਹਿਬ ਤੇ ਵਾਰ ਕਰਵਾ ਦਿੱਤਾ। ਗੁਰੂ ਸਾਹਿਬ ਜੀ ਥੋੜਾ ਸਮਾਂ ਬਾਅਦ 7 ਅਕਤੂਬਰ 1708 ਸੰਨ ਨੂੰ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਕੇ ਜੋਤੀ ਜੋਤ ਸਮਾ ਗਏ। ਇਸ ਤੋਂ ਬਾਅਦ ਭਾਈ ਧਰਮ ਸਿੰਘ ਨੂੰ ਗੁਰੂ ਜੀ ਦਾ ਵਿਛੋੜਾ ਵਿਚੋਂ ਵਿੱਚ ਖਾਈ ਜਾ ਰਿਹਾ ਸੀ। ਆਪ ਜੀ 16 ਜੂਨ, 1711 ਈ: ਨੂੰ ਸੰਗਤਾਂ ਨੂੰ ਆਖਰੀ ਉਪਦੇਸ਼ ਦੇ ਕੇ ਅਕਾਲ ਚਲਾਣਾ ਕਰ ਗਏ। ਆਪ ਜੀ ਦੇ ਵੰਸ਼ਜ਼ ਅੰਮ੍ਰਿਤਧਾਰੀ ਤੇ ਸਹਿਜਧਾਰੀ ਅੱਜ ਵੀ ਚੱਲ ਰਹੀ ਹੈ।

*8968968397*

—0—

# ਸੋਚਦੇ ਨਾ ਦੂਜੇ ਦਾ ਭਲਾ

*ਜਰਨੈਲ ਸਿੰਘ ਹਸਨਪੁਰੀਆ*

ਸੋਚਦੇ ਨਾ ਦੂਜੇ ਦਾ ਭਲਾ,
ਸਿੱਧਾ ਰੱਖਦੇ ਨੇ ਆਪਣਾ ਹੀ ਉਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ,
ਲਾਈ ਆਪ ਦੇ ਘਰੇ ਨੇ ਬੈਠੇ ਟਲੂ।
ਹੋਵੇ ਦੂਜਾ ਚਾਹੇ ਤੰਗ, ਤੰਗੀ ਕੱਟਦੇ ਨੇ ਆਪ।
ਮੜ ਦੂਜੇ ਉੱਤੇ ਦੇਣ, ਆਪ ਕਰਦੇ ਜੋ ਪਾਪ।
ਫੇਰ ਪਛਤਾਵੇਂਗਾ ਬੜਾ, ਲੇਖਾ ਤੇਰਾ ਜਦੋਂ ਤੱਕੜੀ 'ਚ ਤੁੱਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ........... ।

ਝੂਠ ਬੋਲ ਮਾਰੀ ਠੱਗੀ, ਲੁੱਟਲਏ ਸੀ ਨਿੱਹਥੇ।
ਪਹਿਲਾਂ ਫੜਦੇ ਸੀ ਪੈਰ, ਹੁਣ ਲੱਗਦੇ ਸੀ ਮੱਥੇ।
ਜਦੋਂ ਚੱਕਦੇ ਨੇ ਫੋਨ, ਕਹਿਣ ਗਿਆ ਹੋਇਆ ਕੁੱਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ........... ।

ਗੱਡੀ ਦੂਜੇ ਦੇ ਬੂਹੇ ਅੱਗੇ, ਹੈ ਦੇਂਦੇ ਕਰ ਨੇ ਖੜੀ।
ਕੀਤੀ ਬੇਨਤੀ ਨਾ ਮੰਨੇ, ਫੜੀ ਬੈਠਾ ਜਾਣ ਅੜੀ।
ਲਾਣ ਟੀ.ਵੀ. ਉੱਚੀ-ਉੱਚੀ ਦਿੱਤੇ ਜ਼ਖਮ ਕੌਣ ਭੁੱਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ........... ।

ਹੁੰਦਾ ਆਪਣਾ ਜੋ ਕੂੜਾ, ਦੇਣ ਦੂਜੇ ਅੱਗੇ ਸੁੱਟੇ।
ਲੈ ਕੇ ਕਿਸੇ ਨਾਲ ਪੰਗਾ, ਤੁੜਾਈ ਫਿਰੇ ਹੁਣ ਗੁੱਟ।
"ਹਸਨਪੁਰੀ" ਭੇਤ ਇਨ੍ਹਾਂ ਦਾ ਜੋ, ਜਾ ਕੇ ਰੱਬ ਅੱਗੇ ਖੁੱਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ........... ।

ਬੀਤੇ ਆਪ ਦੇ ਜੇ ਨਾਲ, ਫੇਰ ਖੁੱਲਦੀਆਂ ਨੇ ਅੱਖਾਂ।
ਉਹ ਦੇ ਹੱਥ ਬੜੇ ਲੰਮੇ, ਵਿੱਚ ਰੋਲ ਦੇਵੇ ਕੱਖਾਂ।
ਦੂਜੇ ਨੂੰ ਇੱਠ ਜਾਣਦਾ, ਪਤਾ ਲੱਗੂ ਖੂਨ ਆਪ ਦਾ ਜਦ ਡਲੂ।
ਨਾ ਪਾਣੀ ਆਵੇ ਗੁਆਢੀਆਂ ਘਰੇ........... ।

9915287535

—0—

# ਗੁਰੂ ਗ੍ਰੰਥ ਸਾਹਿਬ 'ਚ ਫਰੀਦ ਜੀ ਦੀ ਬਾਣੀ

*ਡਾ: ਸਾਹਿਬ ਸਿੰਘ ਅਰਸ਼ੀ*

ਬਾਬਾ ਫਰੀਦ ਜੀ ਸ਼ੇਖ ਫਰੀਦੁਦੀਨ ਮਸਊਦ ਗੰਜ ਸ਼ਕਰ ਦੇ ਨਾਂ ਨਾਲ ਜਾਣੇ ਜਾਂਦੇ ਹਨ । ਆਪ ਬਾਰ੍ਹਵੀਂ ਸਦੀ ਵਿੱਚ ੧੧੭੩ ਈ. ਨੂੰ ਪਿੰਡ ਖੋਤਵਾਲ ਜੋ ਸੂਬਾ ਮੁਲਤਾਨ ਵਿਚ ਸੀ , ਪੈਦਾ ਹੋਏ । ਆਪ ਦੀ ਮਾਤਾ ਦਾ ਨਾਂ ਮਰੀਅਮ ਸੀ । ਫਰੀਦ ਨੂੰ ਦਰਵੇਸ਼ੀ ਦੀ ਦਾਤ ਆਪ ਦੀ ਕਰਾਮਾਤੀ ਮਾਤਾ ਤੋ ਹੀ ਪ੍ਰਾਪਤ ਹੋਈ । ਗੁਰੂ ਗ੍ਰੰਥ ਸਾਹਿਬ ਵਿੱਚ ਆਪ ਦੇ ਨਾਂ ਹੇਠ ੧੩੦ ਸਲੋਕ ਦਰਜ਼ ਹਨ ਜਿਨ੍ਹਾਂ ਵਿੱਚੋ ੧੧੨ ਸਲੋਕ ਆਪ ਦੇ ਹਨ ਅਤੇ ੧੮ ਸਲੋਕ ਗੁਰੂ ਸਾਹਿਬਾਨਾਂ ਨੇ ਸਲੋਕਾਂ ਦੇ ਪ੍ਰਥਾਇ ਟਿੱਪਣੀ ਵੱਜੋਂ ਦੇ ਕੇ ਸਪਸ਼ਟ ਕੀਤੇ ਹਨ । ਪ੍ਰੋ. ਸਾਹਿਬ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੇ ਤਿੰਨ ਸਲੋਕ ਦੱਸ ਕੇ ਕੁੱਲ ਗਿਣਤੀ ੧੭ ਹੀ ਦੱਸੀ ਹੈ । ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ ਫਰੀਦ ਜੀ ਦੇ ਸਲੋਕਾਂ ਦੀ ਕੁੱਲ ਗਿਣਤੀ ੧੨੩ ਹੀ ਦਿੱਤੀ ਹੈ । ਸਲੋਕਾਂ ਤੋ ਛੁੱਟ ਚਾਰ ਸ਼ਬਦ ,ਦੋ ਆਸਾ ਰਾਗ ਅਤੇ ਦੋ ਸੂਹੀ ਰਾਗ ਵਿੱਚ ਮਿਲਦੇ ਹਨ । ਸੂਫੀ ਉੱਨ ਦੇ ਕਾਲੇ ਕੱਪੜੇ ਪਾਉਣ ਕਰਕੇ ਪਹਿਚਾਣੇ ਜਾਂਦੇ ਸਨ । ਫਰੀਦ ਜੀ ਦੀ ਬਾਣੀ ਲੋਕ ਬੋਲੀ ਵਿੱਚ ਹੋਣ ਕਰਕੇ ਵਧੇਰੇ ਪ੍ਰਸਿੱਧ ਹੋਈ। ਫਰੀਦ ਜੀ ਅਨੁਸਾਰ ਮਨੁੱਖ ਸੰਸਾਰ ਵਿੱਚ ਆ ਕੇ ਕਰਤੇ ਨੂੰ ਭੁੱਲ ਬੈਠਦਾ ਹੈ ਅਤੇ ਮੌਤ ਨੂੰ ਵੀ ਯਾਦ ਨਹੀਂ ਰੱਖਦਾ। ਮਨੁੱਖ ਅਹੰਕਾਰ ਵੱਸ ਸੰਸਾਰੀ ਜੀਵਨ ਬਤੀਤ ਕਰਦਾ ਹੈ । ਫਰੀਦ ਜੀ ਮਨੁੱਖ ਦਾ ਸੰਸਾਰ ਦੀ ਨਾਸ਼ਮਾਨਤਾ ਵੱਲ ਧਿਆਨ ਦਿਵਾਉਦੇ ਹੋਏ ਕਹਿੰਦੇ ਹਨ :-

*ਫਰੀਦਾ ਮੈ ਭੁਲਾਵਾ ਪੱਗ ਦਾ ਮਤੁ ਮੈਲੀ ਹੋਇ ਜਾਇ ।*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ।*

ਜੋ ਮਨੁੱਖ ਸੰਸਾਰ ਦੇ ਵਿਸ਼ੇ ਵਿਕਾਰਾਂ ਵਿੱਚ ਪੈ ਕੇ ਅਨੇਕਾਂ ਭੋਗ ਭੋਗਦੇ ਹਨ ਅਤੇ ਇਸ ਸੰਸਾਰਕ ਮੋਹ ਮਾਇਆ ਵਿੱਚ ਗਲਤਾਨ ਹੋ ਕੇ ਛਿਨ -ਭੰਗਰ ਖੁਸ਼ੀਆਂ ਨੂੰ ਸਦੀਵੀ ਸਮਝ ਲੈਦੇ ਹਨ ਉਨ੍ਹਾਂ ਨੂੰ ਵੀ ਸੁਚੇਤ ਕੀਤਾ ਹੈ : -

*ਜਿਨ੍ਹਾਂ ਖਾਧੀ ਚੋਪੜੀ ਘਣੇ ਸਹਿਨਗੇ ਦੁਖ ।*

ਮਨੁੱਖ ਲਈ ਗੁਰੂ ਦੀ ਅਗਵਾਈ ਅਤਿ ਲੋੜੀਂਦੀ ਹੈ । ਗੁਰਬਾਣੀ ਵਿਚ ਗੁਰੂ ਦੀ ਲੋੜ ਦੱਸੀ ਹੈ ਜੋ ਸੱਚਾ ਮਾਰਗ ਦਰਸਾਉਂਦਾ ਹੈ । ਗੁਰਬਾਣੀ ਦੇ ਆਸ਼ੇ ਨਾਲ ਮੇਲ ਖਾਂਦੇ ਫਰੀਦ ਜੀ ਦੇ ਵਿਚਾਰ ਵੇਖਣਯੋਗ ਹਨ : -

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ।*

ਭਾਰਤੀ ਸੂਫੀਆਂ ਵਿਚੋਂ ਫਰੀਦ ਜੀ ਦਾ ਸਥਾਨ ਸਭ ਤੋ ਪ੍ਰਮੁੱਖ ਹੈ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਨੇ ਆਪਣੇ ਬਰਾਬਰ ਪੱਦਵੀ ਦਿੱਤੀ । ਫਰੀਦ ਜੀ ਦਾ ਅਧਿਆਤਮਕ ਤਥਾ ਰਹਸਵਾਦੀ ਅਨੁਭਵ ਪੂਰਨ ਭਾਂਤ ਗੁਰਮਤਿ ਅਨੁਕੂਲ ਸੀ । ਫਰੀਦ ਜੀ ਨੇ ਆਪਣੀ ਰਚਨਾ ਵਿਚ ਸੱਚੇ ਇਸ਼ਕ ਦੀ ਲੋੜ ਦੀ ਅਨੁਭਵਤਾ ਕੀਤੀ ਹੈ । ਜੇ ਪਿਆਰ ਵਿਚ ਲਾਲਚ ਨੂੰ ਸਥਾਨ ਦਿੱਤਾ ਜਾਂਦਾ ਹੈ ਤਾਂ ਉਹ ਪਿਆਰ ਝੂਠਾ ਹੈ । ਸੱਚੇ ਪਿਆਰ ਵਿਚ ਕਿਸੇ ਕਿਸਮ ਦੇ ਲਾਲਚ ਦੀ ਗੁੰਜਾਇਸ਼ ਨਹੀਂ । ਫਰੀਦ ਜੀ ਅਨੁਸਾਰ :-

*ਫਰੀਦਾ ਜਾ ਲਬੁ ਤਾਂ ਨੇਹੁ ਕਿਆ ਲਬੁ ਤ ਕੂੜਾ ਨੇਹੁ।*
*ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ।*

ਗੁਰਬਾਣੀ ਅਨੁਸਾਰ ਮਨੁੱਖ ਸੁੱਖਾਂ ਦੀ ਪਰਾਪਤੀ ਲਈ ਦੁੱਖ ਭੋਗਦਾ ਰਹਿੰਦਾ ਹੈ ।" ਸੁਖ ਕੇ ਹੇਤ ਬਹੁਤ ਦੁਖ ਪਾਵਤ" ਖੁਸ਼ੀਆਂ ਦੀ ਪ੍ਰਾਪਤੀ ਲਈ ਝੂਠੇ ਕਾਰਜਾਂ ਵਿਚ ਗਲਤਾਨ ਰਹਿੰਦਾ ਹੈ । ਮਨੁੱਖ ਭੂਤ ਅਤੇ ਭਵਿੱਖ ਦੇ ਖਿਆਲਾਂ ਵਿਚ ਵਰਤਮਾਨ ਨੂੰ ਵੀ ਨਹੀ ਮਾਣਦਾ ਅਤੇ ਝੂਰਦਾ ਹੀ ਰਹਿੰਦਾ ਹੈ । ਅੰਗਰੇਜ਼ੀ ਦੇ ਕਵੀ ਸ਼ੈਲੇ ਦੇ ਕਥਨ ਅਨੁਸਾਰ : -

We look before and after and pine for what is not Our sweetest songs are those that tell of sadest thought .

ਫਰੀਦ ਜੀ ਦੀ ਬਾਣੀ ਪੜ੍ਹ ਕੇ ਕਈ ਵਿਚਾਰਵਾਨ ਇਸ ਨੂੰ ਨਿਰਾਸ਼ਾਵਾਦੀ ਝਲਕ ਦਾ ਪਰਗਟਾ ਕਹਿ ਦਿੰਦੇ ਹਨ ਪਰੰਤੂ ਇਹ ਗੱਲ ਨਹੀਂ । ਆਪ ਦਾ ਨਿਰਾਸ਼ਾਵਾਦ ਤਾਂ ਸਗੋਂ ਉਸਾਰੂ ਝਲਕ ਦਿੰਦਾ ਹੈ। ਆਪ ਦੇ ਨਿਰਾਸ਼ਾਵਾਦੀ ਅਨੁਭਵ ਅਤੇ ਕਾਵਿ ਪ੍ਰਗਟਾ ਦਾ ਆਸ਼ਾ ਮਨੁੱਖੀ ਮਨ ਨੂੰ ਹਲੂਣਦਾ ਹੈ।

ਬਿਰਹਾ ਦੇ ਅਨੁਭਵ ਤੋਂ ਸ਼ੁਰੂ ਕਰਕੇ ਮਨੁੱਖ ਨੂੰ ਵਸਲ ਪ੍ਰਾਪਤੀ ਤੱਕ ਪਹੁੰਚਾਣਾ ਹੈ। ਕਵੀ ਜਦੋਂ ਨਿੱਜੀ ਅਨੁਭਵ ਤੋ ਅਨਿੱਜੀ ਵਿਚਾਰ ਦੇ ਪੱਧਰ ਤੇ ਪੁੱਜਦਾ ਹੈ ਤਾਂ ਇਹ ਨਿਰਾਸ਼ਾਵਾਦ ਵੀ ਨਹੀਂ ਰਹਿੰਦਾ ਜਿਵੇਂ ਫਰੀਦ ਜੀ ਅਨੁਸਾਰ : -

*ਮੈ ਜਾਣਿਆ ਦੁਖੁ ਮੁਝ ਕੋ , ਦੁਖ ਸਬਾਇਐ ਜੱਗ ।*
*ਊਚੇ ਚੜ ਕੇ ਦੇਖਿਆ , ਘਰਿ ਘਰਿ ਏਹੋ ਅੱਗ।*

ਰੱਬ ਤਾਂ ਆਪ ਮਨੁੱਖ ਨਾਲ ਵਸਲ ਕਰਨ ਲਈ ਤ੍ਰਾਂਘਦਾ ਹੈ । ਜਿਸ ਨਿਰਾਸ਼ਾਵਾਦ ਦਾ ਸਿੱਟਾ ਆਸ਼ਾਵਾਦ ਹੈ , ਉਹ ਪਰਵਾਨਿੱਤ ਹੈ । ਫਰੀਦ ਜੀ ਦੇ ਆਤਮਿਕ ਅਨੁਭਵ ਨੂੰ ਰਚਨਾ ਦੇ ਆਧਾਰ ਤੇ ਪੰਜ ਭਾਗਾਂ ਵਿਚ ਵੰਡ ਕੇ ਵੇਖਿਆ ਜਾ ਸਕਦਾ ਹੈ । ਉਹ ਇਸ ਪਰਕਾਰ ਹਨ : -

ੳ. ਨਾਸ਼ਮਾਨਤਾ : ਫਰੀਦ ਜੀ ਅਨੁਸਾਰ ਸੰਸਾਰ ਦੀ ਹਰ ਸ਼ੈ ਕੀ ਬਨਸਪਤੀ, ਕੀ ਆਬਾਦੀ , ਕੀ ਜਾਨਵਰ ਅਤੇ ਮਨੁੱਖ ਆਦਿ ਸਭ ਨਾਸ਼ਵਾਨ ਹਨ । ਹਰ ਥਾਂ ਕੂੜ ਦਾ ਨਗਾਰਾ ਵੱਜ ਰਿਹਾ ਹੈ ।ਇਸ ਲਈ ਸੰਸਾਰਕ ਮੋਹ ਨੂੰ ਤਿਆਗਣ ਲਈ ਕਿਹਾ ਗਿਆ ਹੈ । ਸੰਸਾਰਕ ਮਾਇਆ ਅਤੇ ਰਿਸ਼ਤੇ-ਨਾਤੇ ਸਭ ਝੂਠੇ ਹਨ। ਇਸ ਬਾਰੇ ਕਥਨ ਹੈ : -

*ਫਰੀਦਾ ਕੋਠੇ ਮੰਡਪ ਮਾੜੀਆਂ ਏਤ ਨ ਲਾਏ ਚਿਤੁ ।*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ।*

ਆਪ ਨੇ ਮਨੁੱਖ ਨੂੰ ਸੁਚੇਤ ਕੀਤਾ ਹੈ ਕਿ ਮੌਤ ਸਭ ਨੂੰ ਆਣੀ ਹੈ ਅਤੇ ਉਸ ਨੂੰ ਕਬਰਾਂ ਵਿਚ ਹੀ ਵਾਸਾ ਕਰਨਾ ਪੈਣਾ ਹੈ । ਇਹ ਇੱਕ ਅਟੱਲ ਸਚਾਈ ਹੈ । ਮਨੁੱਖ ਨੇ ਕੁੱਝ ਚਿਰ ਸੰਸਾਰ ਵਿਚ ਬਿਤਾ ਕੇ ਇਥੋਂ ਚਲੇ ਜਾਣਾ ਹੈ । ਜਦੋਂ ਮੌਤ ਨੇ ਆਉਣਾ ਹੀ ਹੈ ਤਾਂ ਫਿਰ ਇਸ ਤੋਂ ਡਰ ਕਾਹਦਾ । ਕਿਸੇ ਨੇ ਵੀ ਇਸ ਤੋ ਛੁਟਕਾਰਾ ਨਹੀ ਦਿਲਾਉਣਾ ।ਇਸ ਲਈ ਚਿਤਾਵਨੀ ਦਿੱਤੀ ਹੈ : -

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ।*
*ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ।*

ਮਨੁੱਖ ਦਾ ਜੀਵਨ ਦਰਿਆ ਕਿਨਾਰੇ ਉੱਗੇ ਰੁੱਖ ਦੀ ਤਰਹ ਹੈ ਜੋ ਕਿਸੇ ਵੇਲੇ ਵੀ ਡਿੱਗ ਸਕਦਾ ਹੈ। ਜਾਂ ਕੱਚੇ ਘੜੇ ਦੀ ਨਿਆਈ ਹੈ ਜੋ ਕਿਸੇ ਵੇਲੇ ਵੀ ਟੁੱਟ ਸਕਦਾ ਹੈ । ਇਨ੍ਹਾਂ ਸੁੰਦਰ ਉਪਮਾਵਾਂ ਨਾਲ ਸਮਝਾਇਆ ਹੈ : -

*ਕੰਧੀ ਉਤੈ ਰੁਖੜਾ ਕਿਚਰਕ ਬੰਨੈ ਧੀਰ ।*
*ਫਰੀਦਾ ਕਚੈ ਭਾਡੈ ਰਖੀਐ ਕਿਚਰੁ ਤਾਈ ਨੀਰੁ ।*

ਅ. ਗੁਰੂ ਦੀ ਸ਼ਰਨ : ਮਨੁੱਖੀ ਮਨ ਬਹੁਤ ਚੰਚਲ ਹੈ । ਉਹ ਮਨੁੱਖ ਨੂੰ ਸੰਸਾਰਕ ਮੋਹ - ਮਾਇਆ ਵਿਚ ਉਲਝਾ ਕੇ ਰੱਖਦਾ ਹੈ ਅਤੇ ਉਸ ਕਰਤੇ ਨਾਲ ਮੇਲ ਨਹੀਂ ਹੋਣ ਦਿੰਦਾ । ਜਿਤਨੀ ਦੇਰ ਮਨੁੱਖ ਗੁਰੂ ਦੀ ਸ਼ਰਨ ਵਿਚ ਨਹੀਂ ਆਉਂਦਾ ਉਤਨੀ ਦੇਰ ਤੱਕ ਉਸ ਨੂੰ ਸੋਝੀ ਨਹੀਂ ਆਉਦੀਂ । ਸੂਖਮ ਰੂਹ ਲਈ ਇਹ ਅਸਥੂਲ ਬੰਧਨ ਕੁੱਝ ਯੋਗ ਨਹੀਂ ਜਾਪਦੇ । ਜਵਾਨੀ ਦਾ ਸਮਾਂ ਮਨੁੱਖ ਨੇ ਮਾਇਆ ਇੱਕਠੀ ਕਰਨ ਵਿਚ ਲ਼ਗਾ ਦਿੱਤਾ, ਤੁਰਨ ਦਾ ਵੇਲਾ ਆਇਆ ਤਾਂ ਹੱਥ ਖਾਲੀ ਵੇਖ ਕੇ ਹਉਕੇ ਭਰਨ ਲੱਗਦਾ ਹੈ ਕਿਉਂਕਿ ਗਿਣਤੀ ਦੇ ਮਿਲੇ ਹੋਏ ਦਿਨ ਅਜਾਈਂ ਗਵਾ ਬੈਠਦਾ ਹੈ । ਲੋੜ ਤਾਂ ਚੰਗੇ ਅਮਲਾਂ ਦੀ ਹੈ ਜੋ ਅੱਗੇ ਜਾ ਕੇ ਕੰਮ ਆਉਂਦੇ ਹਨ । ਆਤਮਕ ਮਾਰਗ ਬੜਾ ਬਿੱਖੜਾ ਪੈਂਡਾ ਹੈ । ਇਸ ਮਾਰਗ ਤੇ ਚੱਲਣ ਲਈ ਕਿਸੇ ਆਗੂ ਦੇ ਆਸਰੇ ਦੀ ਲੋੜ ਪੈਂਦੀ ਹੈ । ਗੁਰੂ ਦੀ ਕਿਰਪਾ ਬਿਨਾਂ ਇਹ ਰਾਹ ਨਹੀਂ ਲੱਭਦਾ । ਗੁਰੂ ਦੇ ਦੱਸੇ ਸੱਚੇ ਰਸਤੇ ਤੇ ਚੱਲਣਾ ਸੱਚੇ ਮੁਰੀਦ ਦਾ ਧਰਮ ਹੈ । ਗੁਰੂ ਆਪਣੀ ਕਿਰਪਾ ਨਾਲ ਗਿਆਨ ਦਾ ਸੁਰਮਾ ਦੇ ਕੇ ਮਨ ਦੀਆਂ ਅੱਖਾਂ ਰੋਸ਼ਨ ਕਰਕੇ ਸਭ ਹਨੇਰੇ ਦੂਰ ਕਰ ਦਿੰਦਾ ਹੈ । ਗੁਰਬਾਣੀ ਵਿਚ ਵੀ ਗੁਰੂ ਦੀ ਲੋੜ ਨੂੰ ਇਸ ਪਰਕਾਰ ਬਿਆਨਿਆ ਹੈ : -

*ਗਿਆਨ ਅੰਜਨ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।*
*ਹਰ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ।*
(ਮ.੫)

ਸੰਸਾਰ ਸਾਗਰ ਵਿਚ ਵਿਕਾਰਾਂ ਦੀਆਂ ਅਣਗਿਣਤ ਲਹਿਰਾਂ ਮਨੁੱਖ ਨੂੰ ਘੇਰੀਂ ਰੱਖਦੀਆਂ ਹਨ ।ਗੁਰੂ ਹੀ ਇਨ੍ਹਾਂ ਘੁੰਮਣਘੇਰੀਆਂ ਵਿਚੋਂ ਕੱਢਣ ਲਈ ਸਿਆਣਾ ਮਲਾਹ ਹੈ । ਗੁਰੂ ਦੀ ਸ਼ਰਨ ਵਿਚ ਆਇਆਂ ਫਿਰ ਕੋਈ ਦੁੱਖ ਸੰਤਾਪ ਨਹੀਂ ਘੇਰਦਾ। ਗੁਰੂ ਦਾ ਪੱਲਾ ਫੜ ਕੇ ਔਖੀ ਘਾਟੀ ਵੀ ਸੁਖਾਲੀ ਹੋ ਜਾਂਦੀ ਹੈ । ਫਰੀਦ ਜੀ ਅਨੁਸਾਰ : -

*ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ।*
*ਜੋ ਜਨ ਪੀਰ ਨਿਵਾਜਿਆ ਤਿਨ੍ਹਾਂ ਅੰਚ ਨ ਲਾਗ ।*

ੲ. ਆਪੇ ਦੀ ਪਛਾਣ : ਜਿਸ ਪਰਕਾਰ ਹਿਰਨ ਕਸਤੂਰੀ ਦੀ ਸੁਗੰਧੀ ਤੇ ਮਸਤ ਹੋਇਆ ਉਸ ਦੀ ਭਾਲ ਵਿਚ ਭਟਕਦਾ ਰਹਿੰਦਾ ਹੈ ਤੇ ਉਸ ਨੂੰ ਆਪਣੇ ਅੰਦਰ ਸੁਗੰਧੀ ਦੇ

ਸੋਮੇ ਕਸਤੂਰੀ ਦਾ ਪਤਾ ਨਹੀਂ ਚਲਦਾ । ਇਸੀ ਤਰਹ ਮਨੁੱਖ ਨੂੰ ਵੀ ਆਪਣੇ ਅੰਦਰ ਉਸ ਜੋਤੀ ਦੇ ਵਾਸ ਦਾ ਪਤਾ ਨਹੀਂ ਚੱਲਦਾ ਅਤੇ ਉਹ ਜੰਗਲਾਂ ਵਿਚ ਢੂੰਡਦਾ ਫਿਰਦਾ ਹੈ । ਫਰੀਦ ਜੀ ਨੇ ਸਪਸ਼ਟ ਸ਼ਬਦਾਂ ਵਿਚ ਪ੍ਰਭੂ ਦੀ ਭਾਲ ਜੰਗਲਾਂ ਵਿਚ ਜਾਂ ਕਿਸੇ ਹੋਰ ਬਾਹਰਮੁੱਖੀ ਸਾਧਨ ਰਾਹੀਂ ਭਾਲ ਕਰਨ ਦੀ ਨਿਖੇਧੀ ਕੀਤੀ ਹੈ । ਰੱਬ ਤਾਂ ਮਨੁੱਖ ਦੇ ਅੰਦਰ ਵੱਸਦਾ ਹੈ ਬਾਹਰ ਢੂੰਡਣ ਦਾ ਕੀ ਲਾਭ ? . ਫਰੀਦ ਜੀ ਅਨੁਸਾਰ : -

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ।*
*ਵਸੀ ਰੱਬ ਹਿਆਲੀਐ ਜੰਗਲ ਕਿਆ ਢੂਢੇਹਿ ।*

ਗੁਰਬਾਣੀ ਵਿਚ ਸਪਸ਼ਟ ਬਿਆਨਿਆ ਹੈ , "ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣ" ਇਸ ਮਨ ਵਿਚ ਹੀ ਸਭ ਕੁਝ ਹੈ , ਇਸ ਤੋਂ ਬਾਹਰ ਕੁੱਛ ਨਹੀਂ ਜਿਸ ਵਿਚ ਉਸ ਰਚਨਹਾਰੇ ਨੇ ਆਪਣੀ ਜੋਤ ਦਾ ਪਰਕਾਸ਼ ਕੀਤਾ ਹੋਇਆ ਹੈ । ਆਪੇ ਦੀ ਸੂਝ ਰਾਹੀਂ ਇਸ ਅਵਸਥਾ ਵਿਚ ਮਨੁੱਖੀ ਹਉਮੈ ਅਤਿ ਸੂਖਮ ਹੋ ਨਿਬੜਦੀ ਹੈ ਅਤੇ ਮਾਇਆ ਤੇ ਭਰਮ ਦੇ ਪਰਦੇ ਹਟ ਜਾਂਦੇ ਹਨ । ਇਸ ਲਈ ਬਾਬਾ ਫਰੀਦ ਦਾ ਫੁਰਮਾਨ ਹੈ : -

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖੁ ।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰ ਦੇਖੁ ।*

ਸ. ਪ੍ਰਭੂ ਪ੍ਰੇਮ : ਪ੍ਰਭੂ ਪ੍ਰੇਮ ਸਭ ਤੋਂ ਵੱਡੀ ਦਾਤ ਹੈ ਜੋ ਦਾਤੇ ਨੇ ਆਪ ਮਨੁੱਖ ਨੂੰ ਬਖਸ਼ੀ ਹੈ। ਇਹ ਉਹ ਪਾਰਸ ਹੈ ਜੋ ਮਿੱਟੀ ਨੂੰ ਕੰਚਨ, ਅਸਤਿ ਨੂੰ ਸਤਿ, ਅਸਥੂਲ ਨੂੰ ਸੂਖਮ , ਛਿੰਨ ਭੰਗਰ ਨੂੰ ਸਦੀਵੀ, ਅਤੇ ਮਨੁੱਖ ਤੋਂ ਦੇਵਤੇ ਬਣਾ ਦੇਣ ਦੀ ਸਮਰੱਥਾ ਰੱਖਦਾ ਹੈ । ਪ੍ਰੇਮ ਪ੍ਰਭੂ ਆਪ ਹੈ । ਇਹ ਪ੍ਰਭੂ ਤੱਕ ਪੁੱਜਣ ਦੀ ਇੱਕ ਸੂਖਮ ਪੌੜੀ ਹੈ ।

ਗੁਰਬਾਣੀ ਅਨੁਸਾਰ :-

*ਸਾਚੁ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।*

ਸੱਚਾ ਪ੍ਰੇਮੀ ਆਪਣੈ ਪ੍ਰਿਯ ਦੇ ਪ੍ਰੇਮ ਨੂੰ ਪਾ ਕੇ ਉਸ ਵਿਚ ਹੀ ਅਭੇਦ ਹੋ ਜਾਂਦਾ ਹੈ । ਇਹੋ ਹੀ ਪ੍ਰੇਮ ਦੀ ਅਵਸਥਾ ਹੈ ਜਦੋਂ ਪ੍ਰੇਮੀ ਦੀ ਹਉਮੈ ਬਦਲ ਕੇ ਪ੍ਰਿਯ ਵਿਚ ਅਭੇਦ ਹੋ ਜਾਂਦੀ ਹੈ । ਪ੍ਰੇਮ ਵਿਚ ਪ੍ਰੀਤਮ ਅੱਗੇ ਮਾਨ ਨਹੀਂ ਕੀਤਾ ਜਾਂਦਾ ਸਗੋਂ ਉਸ ਨੂੰ ਹਰ ਹਾਲ ਰਿਝਾਇਆ ਜਾਂਦਾ ਹੈ । ਉਸ ਪ੍ਰੀਤਮ ਨੂੰ ਮਿਲਣ ਲਈ ਵੱਡੀ ਤੋ ਵੱਡੀ ਘਾਲਣਾ ਲਈ ਤਿਆਰ ਹੋਇਆ ਜਾਂਦਾ ਹੈ । ਵਿਛੋੜੇ ਦੀ ਪ੍ਰਬਲ ਤਾਂਘ ਦਾ ਬਿਆਨ ਫਰੀਦ ਜੀ ਨੇ ਇਸ ਪਰਕਾਰ ਕੀਤਾ ਹੈ : -

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ ।*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ ।*

ਇਕ ਪਲ ਵੀ ਪਿਆਰੇ ਦਾ ਵਿਛੋੜਾ ਸਹਿਣ ਨਹੀਂ ਹੁੰਦਾ । ਪ੍ਰੇਮੀ ਨੂੰ ਉਸ ਦੀ ਪ੍ਰੀਤ ਤੋਂ ਬਿਨਾਂ ਕੁੱਝ ਵੀ ਚੰਗਾ ਨਹੀਂ ਲਗਦਾ । ਕਿਤਨੀਆਂ ਜਵਾਨੀਆਂ ਪ੍ਰੀਤ ਤੋਂ ਬਿਨਾਂ ਕੁਮਲਾ ਜਾਂਦੀਆਂ ਹਨ । ਸਹੁ ਦੀ ਪ੍ਰੀਤ ਪਾ ਕੇ ਹੀ ਸੁਹਾਗਣ ਦਾ ਦਰਜ਼ਾ ਪਰਾਪਤ ਕੀਤਾ ਜਾ ਸਕਦਾ ਹੈ । ਬਿਰਹ ਭਾਵ ਵਿਚ ਬਿਆਨ ਵੇਖਣਯੋਗ ਹੈ : -

*ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ ।*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ।*

ਹ. ਰੱਬ ਦੀ ਰਜ਼ਾ : ਗੁਰਬਾਣੀ ਵਿਚ ਭਾਣਾ ਮੰਨਣ ਤੇ ਵਿਸ਼ੇਸ਼ ਤੌਰ ਤੇ ਜ਼ੋਰ ਦਿੱਤਾ ਗਿਆ ਹੈ ਕਿਉਕਿ ਰੱਬ ਦੀ ਇੱਛਾ ਅਨੁਸਾਰ ਚੱਲਣਾ ਗੁਰਮਤਿ ਦਾ ਪ੍ਰਮੁੱਖ ਸਿਧਾਂਤ ਹੈ । ਜਪੁਜੀ ਸਾਹਿਬ ਵਿਚ ਵਰਨਣ ਹੈ :-

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।*

ਰੱਬ ਦੀ ਰਜ਼ਾ ਵਿਚ ਰਹਿ ਕੇ ਹੀ ਪੰਜਾਂ ਵਿਕਾਰਾਂ ( ਕਾਮ, ਕ੍ਰੋਧ,ਲੋਭ,ਮੋਹ,ਹੰਕਾਰ ) ਤੇ ਕਾਬੂ ਪਾਇਆ ਜਾ ਸਕਦਾ ਹੈ ਅਤੇ ਮਨ ਨੂੰ ਜਿੱਤਣ ਦਾ ਇਹੋ ਹੀ ਇਕ ਸਾਧਨ ਹੈ । ਇਹ ਇਕ ਕਠਿਨ ਸਾਧਨ ਹੈ ।ਉਸ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਅਤੇ ਸਬਰ ਨਾਲ ਸਹਿਣ ਕਰਨ ਦੀ ਸ਼ਕਤੀ ਮਹਾਂਪੁਰਖਾਂ ਕੋਲ ਹੀ ਹੋ ਸਕਦੀ ਹੈ ਜੋ ਹਰ ਹਾਲ ਉਸ ਦਾ ਸ਼ੁਕਰਾਨਾ ਕਰਦੇ ਹਨ । ਸੁੱਖ ਅਤੇ ਦੁੱਖ ਸਭ ਉਸ ਦੇ ਹੀ ਦਿੱਤੇ ਹੋਏ ਹਨ ।ਉਸ ਦਾ ਹੁਕਮ ਮੰਨਣਾ ਇਹੀ ਹੈ ਕਿ ਦੁੱਖ -ਸੁੱਖ ਤੋ ਸੁਤੰਤਰ ਹੋਣ ਦੀ ਬੇਨਤੀ ਵਾਹਿਗੁਰੂ ਅੱਗੇ ਕੀਤੀ ਜਾਏ । ਇਸ ਲਈ ਦੁੱਖ-ਸੁੱਖ ਨੂੰ ਇਕ ਸਮਾਨ ਸਮਝਣਾ ਹੀ ਭਾਣਾ ਮੰਨਣਾ ਹੈ । ਫਰੀਦ ਜੀ ਅਨੁਸਾਰ :-

*ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰ ।*
*ਅਲਹ ਭਾਵੈ ਸੋ ਭਲਾ ਤਾਂ ਲੱਭੀ ਦਰਬਾਰ ।*

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਫਰੀਦ ਜੀ ਨੇ ਆਪਣੀ ਬਾਣੀ ਵਿਚ ਸੰਸਾਰਕ ਖੁਸ਼ੀਆਂ,ਮੋਹ ਅਤੇ ਦੁੱਖਾਂ ਵੱਲ ਝਾਤ ਪੁਆ ਕੇ ਸਹੀ ਜੀਵਣ ਜਿਉਣ ਦੀ ਜਾਚ ਦੱਸੀ ਹੈ ।

----0----

9463327557

ਕਿਸ਼ਤ ਨੰ: 3
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

***ਮੁੱਖ ਸੰਪਾਦਕ***

ਅੱਜ ਕਲ ਦੇ ਬਹੁਤ ਸਾਰੇ ਪ੍ਰਾਣੀ ਵੇਦ ਸ਼ਾਸ਼ਤ੍ਰਾਂ ਨੂੰ ਪੜ੍ਹਕੇ ਇਹ ਖਿਆਲ ਕਰਦੇ ਹਨ ਕਿ ਅਸੀਂ ਗਿਆਨੀ ਹੋ ਗਏ ਹਾਂ ਅਰ ਇਕ ਦੇਵਤੇ ਦੇ ਤੁਲ ਸਾਡੀ ਮਹਿਮਾ ਹੈ ਜੈਸਾ ਕਿ ਬ੍ਰਾਹਮਣ ਭੀ ਆਪਣੇ ਆਪ ਨੂੰ 'ਭੂਸੁਰ' ਪ੍ਰਿਥਵੀ ਦੇ ਦੇਵਤੇ ਜਾਣਕੇ ਅਭਿਮਾਨ ਕਰਦੇ ਹਨ, ਪ੍ਰੰਤੂ ਸ੍ਰੀ ਗੁਰੂ ਸ੍ਰੀ ਮਹਾਰਾਜ ਇਨ੍ਹਾਂ ਸੰਸਾਰਕ ਜੀਵਾਂ ਨੂੰ ਇਸ ਪ੍ਰਕਾਰ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਮਹਲਾ ੯**

***ਸਾਧੋ ਰਾਮ ਸਰਨਿ ਬਿਸਰਾਮਾ॥ ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ॥੧॥ਰਹਾਉ॥ ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਆਨ ਕੀ ਸੇਵਾ॥***

***ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ॥੧॥***

***ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ॥ ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ॥੨॥ ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥ ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥***

*ਅੰਗ ੨੨੦*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਮਹਾਤਮਾਂ ਪੁਰਸ਼ੋ ਇਸ ਸੰਸਾਰ ਵਿੱਚ ਜੋ ਵਿਸ਼ਰਾਮ ਅਰਥਾਤ ਇਸਥਿਤ ਹੈ ਸੋ ਅਕਾਲ ਪੁਰਖ ਦੀ ਸ਼ਰਨ ਵਿੱਚ ਹੈ, ਇਸ ਤੇ ਬਿਨ੍ਹਾਂ ਹੋਰ ਸੰਪੂਰਨ ਜਗਤ ਭਟਕਣਾ ਵਿੱਚ ਭਟਕ ਰਿਹਾ ਹੈ, ਇਸੀ ਪ੍ਰਕਾਰ ਵੇਦ ਪੁਰਾਨਾਂ ਦੇ ਪੜ੍ਹਨ ਦਾ ਫਲ ਇਹੋ ਹੈ ਕਿ ਅਕਾਲ ਪੁਰਖ ਦਾ ਅਰਾਧਨ ਕਰਨਾ ਇਸ ਤੇ ਬਿਨਾਂ ਲੋਭ ਮੋਹ ਅਤੇ ਮਾਇਆ ਦੀ ਮਮਤਾ ਅਰ ਨਾਨਾ ਪ੍ਰਕਾਰ ਦੇ ਵਿਖਿਆਂ ਦਾ ਸੇਵਨ ਕਰਨਾ ਜਨਮ ਮਰਨ ਦੁਖ ਦਾ ਕਰਨਾ ਹੈ, ਪ੍ਰੰਤੂ ਜਿਸ ਪੁਰਖ ਨੂੰ ਸੰਸਾਰਕ ਹਰਖ ਅਤੇ ਸ਼ੋਕ ਨਹੀਂ ਬਿਆਪਦੇ ਅਰਥਾਤ ਜੋ ਹਰਖ ਸੋਗ ਤੇ ਰਹਿਤ ਹੈ, ਸੋਈ ਦੇਵਤਾ ਸਮਝਣਾ ਚਾਹੀਦਾ ਹੈ। ਇਸੀ ਪ੍ਰਕਾਰ ਜਿਸ ਪੁਰਖ ਦੀ ਦ੍ਰਿਸ਼ਟੀ ਵਿੱਚ ਸ੍ਵਰਗ, ਨਰਕ, ਅੰਮ੍ਰਿਤ, ਵਿਖ, ਸ੍ਵਰਨ, ਤਾਂਬਾ ਇਕ ਸਮਾਨ ਹਨ ਅਤੇ ਦੁਖ ਸੁਖ ਦੀ ਪ੍ਰਾਪਤੀ ਵਿੱਚ ਸਮਸਰ ਅਰਥਾਤ ਨਿਰਲੇਖ ਰਹਿੰਦਾ ਹੈ, ਸੋਈ ਪੁਰਖ ਸਚਾ ਗਿਆਨੀ ਹੈ ਅਰ ਅਜਿਹੇ ਨਿਰਬੰਧਨ ਪੁਰਖ ਨੂੰ ਹੀ ਮੁਕਤ ਸਮਝਿਆ ਜਾਂਦਾ ਹੈ, ਇਸ ਗਿਆਨ ਤੇ ਬਿਨਾਂ ਕੇਵਲ ਕਥਨ ਮਾਤ੍ਰ ਬੋਧ ਹੀ ਪੁਰਖ ਲਈ ਸੁਖਦਾਤਾ ਨਹੀਂ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਸੰਸਾਰਕ ਰਾਗ ਦ੍ਵੈਖ ਵਿੱਚ ਆਪੇ ਆਪ ਨੂੰ ਤਪਾਉਣਗੇ?*

ਇਨ੍ਹਾਂ ਸੰਸਾਰੀ ਜੀਵਾਂ ਨੇ ਜਲ ਨਾਲ ਇਸ਼ਨਾਨ ਅਰ ਪੂਜਾ ਪਾਠ ਕਰਨੇ ਪਰ ਹੀ ਆਪਣੀ ਮੁਕਤੀ ਸਮਝੀ ਹੋਈ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਇਹ ਕਥਨ ਕਰਦੇ ਹਨ, ਯਥਾ:-

**ਪ੍ਰਭਾਤੀ ਮਹਲਾ ੫**

***ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥ ਪੂਜਾ ਕਰਹਿ ਬਹੁਤੁ ਬਿਸਥਾਰਾ॥ ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥ਅੰਤਰ ਕੀ ਮਲੁ ਕਬ ਹੀ ਨ ਜਾਏ॥੧॥ ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥੧॥ਰਹਾਉ॥ ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥ ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ***

*ਬਾਂਧਿ ਖਰੇ ਕਾਲੰਕ॥੨॥ ਘੂਘਰ ਬਾਧਿ ਬਜਾਵਹਿ ਤਾਲਾ॥ ਅੰਤਰਿ ਕਪਟੁ ਫਿਰਹਿ ਬੇਤਾਲਾ॥ ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥੩॥* ਅੰਗ ੧੩੪੮

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਇਨ੍ਹਾਂ ਸੰਸਾਰੀ ਜੀਵਾਂ ਦੇ ਮਨ ਦੇ ਅੰਦਰ ਤਾਂ ਕਾਮ ਕ੍ਰੋਧ ਹੰਕਾਰ ਆਦਿਕ ਵਿਕਾਰ ਪ੍ਰਵੇਸ਼ ਕਰ ਰਹੇ ਹਨ, ਅਤੇ ਬਾਹਰ ਕਈ ਪ੍ਰਕਾਰ ਦੇ ਵਿਸਥਾਰ ਕਰ ਕਰ ਕੇ ਪੂਜਾ ਕਰ ਰਹੇ ਹਨ, ਜਿਸ ਤੇ ਇਸ਼ਨਾਨ ਕਰਕੇ ਸਰੀਰ ਪਰ ਤਿਲਕਾਂ ਦੇ ਚੱਕਰ ਬਣਾਉਂਦੇ ਹਨ ਅਰ ਖਿਆਲ ਕਰਦੇ ਹਨ ਕਿ ਇਨ੍ਹਾਂ ਤੇ ਸਾਡੇ ਹਿਰਦੇ ਦੀ ਮੈਲ ਜਾਂਦੀ ਰਹੇਗੀ, ਪ੍ਰੰਤੂ ਅਜੇਹੇ ਕਰਮ ਕਰਨੇ ਤੇ ਅੰਤਹਕਰਨ ਦੀ ਅਗਿਆਨ ਰੂਪੀ ਮਲ ਕਦੇ ਭੀ ਨਾਸ਼ ਨਹੀਂ ਹੁੰਦੀ, ਤਾਂਤੇ ਇਸ ਪ੍ਰਕਾਰ ਦੇ ਮੱਤਾਂ ਦੇ ਨਿਸ਼ਾਨਾਂ ਵਾਲੇ ਪੁਰਖਾਂ ਦੇ ਆਤਮਾਂ ਸਦਾ ਹੀ ਮਾਇਆ ਦੇ ਅਧੀਨ ਰਹਿੰਦੇ ਦੇਖੇ ਜਾਂਦੇ ਹਨ।

ਇਸ ਵਾਸਤੇ ਹੇ ਜੀਵ ਤੂੰ ਕਾਮਾਦਿਕ ਪੰਜਾਂ ਵਿਕਾਰਾਂ ਦੇ ਵੱਸ ਹੋ ਕਰਕੇ, ਜੋ ਮਹਾਂ ਪਾਪ ਕਰ ਰਿਹਾ ਹੈਂ ਅਰ ਫਿਰ ਤੀਰਥ ਆਦਿਕ ਦਾ ਇਸ਼ਨਾਨ ਕਰਕੇ ਖਿਆਲ ਕਰਦਾ ਹੈਂ ਕਿ ਮੇਰੇ ਹੁਣ ਸਾਰੇ ਪਾਪ ਦੂਰ ਹੋ ਗਏ ਹਨ, ਪ੍ਰੰਤੂ ਫਿਰ ਉਨ੍ਹਾਂ ਹੀ ਪਾਪਾਂ ਨੂੰ ਕਮਾਉਣ ਲਈ ਜਾਂਦਾ ਹੈਂ, ਜਿਸ ਤੇ ਤੈਨੂੰ ਰੰਚਕ ਮਾਤ੍ਰ ਭੀ ਸ਼ੰਕਾ ਨਹੀਂ ਆਉਂਦੀ, ਇਸ ਦਾ ਫਲ ਅੰਤ ਨੂੰ ਇਹ ਮਿਲੇਗਾ ਜੋ ਤੂੰ ਕਲੰਕਤ ਹੋ ਕੇ ਜਮਾਂ ਦਾ ਘੇਰਿਆ ਹੋਇਆ ਨਰਕ ਨੂੰ ਜਾਵੇਗਾ।

ਇਸ ਤੇ ਬਿਨਾਂ ਜੋ ਲੋਗ ਭਗਤ ਸਦਾ ਕੇ ਪੈਰਾਂ ਵਿੱਚ ਘੁੰਗਰੂ ਪਾਉਂਦੇ ਹਨ, ਅਰ ਤਾਲ ਬਜਾ ਬਜਾ ਕੇ ਨੱਚਦੇ ਹਨ, ਜਿਸ ਤੇ ਲੋਕਾਂ ਵਿੱਚ ਆਪਣੇ ਆਪ ਨੂੰ ਉਹ ਪ੍ਰਮੇਸ਼ੁਰ ਦੇ ਪਿਆਰੇ ਪਰਗਟ ਕਰਦੇ ਹਨ, ਪ੍ਰੰਤੂ ਅਜੇਹੇ ਪੁਰਖ ਜੋ ਅੰਤ੍ਰ ਤੇ ਕਪਟੀ ਹਨ ਅਰ ਬਾਹਿਰ ਤੇ ਅਜੇਹਾ ਸ੍ਵਾਂਗ ਬਣਾਉਂਦੇ ਹਨ ਸੋ ਬੇਤਾਲੇ ਸਮਝੇ ਜਾਂਦੇ ਹਨ, ਕਿਉਂਕਿ ਜਿਸ ਪ੍ਰਕਾਰ ਵਰਮੀ ਦੇ ਮਾਰਨੇ ਨਾਲ ਸਰਪ ਨਹੀਂ ਮਰਦਾ, ਇਸ ਪ੍ਰਕਾਰ ਸਰੀਰ ਦੇ ਭੇਟਾ ਯਾ ਦੰਭ ਬਣਾਉਣ ਤੇ ਮਨ ਰੂਪੀ ਸਰਪ ਵੱਸ ਵਿੱਚ ਨਹੀਂ ਆਉਂਦਾ। ਤਾਂਤੇ ਹੇ ਜੀਵ ਤੂੰ ਅਜੇਹੇ ਭੇਸ ਬਣਾਕੇ ਇਹ ਖਿਆਲ ਕਰਦਾ ਹੈਂ ਕਿ ਲੋਗ ਮੈਨੂੰ ਮਹਾਤਮਾ ਜਾਨਣ ਲਗ ਜਾਣ, ਪ੍ਰੰਤੂ ਤੂੰ ਯਾਦ ਰੱਖ ਕਿ ਉਹ ਪ੍ਰਮਾਤਮਾ ਤੈਨੂੰ ਅੱਛੀ ਤਰ੍ਹਾਂ ਜਾਣਦਾ ਹੈ ਕਿ ਤੂੰ ਕੈਸਾ ਪੁਰਖ ਹੈਂ, ਕਿਉਂਕਿ ਓਹ ਤੇਰਾ ਕਰਤਾ ਹੈ ਅਰ ਤੇਰੇ ਅੰਦਰ ਬਾਹਰ ਦੇ ਸਾਰੇ ਭਾਵਾਂ ਨੂੰ ਜਾਨਣੇ ਵਾਲਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰਨੇ ਵਾਲੇ ਪੁਰਖ ਭੀ ਕਦੇ ਬਾਹਰ-ਮੁਖੀ ਭੇਖ ਅਤੇ ਦੰਭਾਂ ਪਰ ਰੀਝਕੇ ਆਪਣੀ ਮੁਕਤੀ ਦਾ ਸਾਧਨ ਬਨਣਗੇ?*

ਇਨ੍ਹਾਂ ਸੰਸਾਰੀ ਜੀਵਾਂ ਨੇ ਤਪ ਕਰਨਾ ਅਰ ਦੇਸ ਬਦੇਸ ਭਰਮਨ ਕਰਨਾ ਅਤੇ ਗੇਰੂ ਆਦਿਕ ਨਾਲ ਬਸਤ੍ਰ ਰੰਗ ਕੇ ਸਾਧੂ ਕਹਾਉਣਾ ਹੀ ਆਪਣੀ ਉਤਪੱਤਾ ਯਾ ਜੀਵਨ ਦਾ ਫਲ ਜਾਤਾ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਪਰ ਏਹ ਉਪਦੇਸ਼ ਕਰਦੇ ਹਨ ਯਥਾ:-

**ਪ੍ਰਭਾਤੀ ਮਹਲਾ ੫**

*ਪ੍ਰੰਅਰ ਤਾਪ ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥ ਦੇਸੁ ਛੋਡਿ ਪਰਦੇਸਹਿ ਧਾਇਆ॥ ਪੰਚ ਚੰਡਾਲ ਨਾਲੇ ਲੈ ਆਇਆ॥੪॥ ਕਾਨ ਫਰਾਇ ਹਿਰਾਏ ਟੂਕਾ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥ ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥ ਵੇਸਿ ਨ ਪਾਈਐ ਮਹਾ ਦੁਖਿਆਰੀ॥੫॥ ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥ ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥ ਹੁਕਮੁ ਨ ਬੂਝੈ ਵਿਆਪਿਆ ਮਮਤਾ॥੬॥ ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥ ਮਨਮੁਖ ਕਰਮ ਕਰੇ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥੭॥ ਜਿਸ ਨੋ ਭਏ ਗੋੁਬਿੰਦ ਦਇਆਲਾ॥ ਗੁਰ ਕਾ ਬਚਨੁ ਤਿਨਿ ਬਾਧਿਓ ਪਾਲਾ॥ ਕੋਟਿ ਮਧੇ ਕੋਈ ਸੰਤੁ ਦਿਖਾਇਆ॥ ਨਾਨਕੁ ਤਿਨ ਕੈ ਸੰਗਿ ਤਰਾਇਆ॥੮॥* ਅੰਗ ੧੩੪੮

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਸ੍ਰੀ ਗੁਰੂ ਜੀ ਇਹ ਉਪਦੇਸ਼ ਕਰਦੇ ਹਨ ਕਿ ਜੋ ਲੋਗ ਪਾਂਚ ਅਗਨੀ ਤਾਪਕੇ ਤਪੀਏ ਸਦਾਉਂਦੇ ਹਨ ਅਰ ਕਈ ਭਗਵੇਂ ਬਸਤ੍ਰ ਪਾਕੇ ਆਪਣੇ ਆਪ ਨੂੰ ਸਾਧੂ ਮਹਾਤਮਾਂ ਪਰਗਟ ਕਰਦੇ ਹਨ ਸੋ ਅਸਲ ਵਿੱਚ ਅਜਿਹਾ ਕੋਈ ਪੁਰਸ਼ ਹੋਵੇਗਾ ਜੋ ਵੈਰਾਗ ਬਬੇਕ ਕਰਕੇ ਇਸ ਅਵਸਥਾ ਨੂੰ ਧਾਰਕੇ ਈਸ਼ਵਰ ਦੀ ਪ੍ਰਾਪਤੀ ਚਾਹੁੰਦਾ ਹੋਵੇ, ਪਰੰਤੂ ਬਹੁਤ ਕਰਕੇ ਐਸੇ ਪੁਰਖਾਂ ਦਾ ਇਹ ਸਾਰਾ ਭੇਸ ਟੁਕੜ ਗਦਾਈ ਬਣਕੇ ਦੇਹੀ ਪਾਲਣ ਵਾਸਤੇ ਦੇਖਿਆ ਜਾਂਦਾ ਹੈ, ਜਿਸ ਤੇ ਘਰ ਵਿੱਚ ਜਦ ਕੋਈ ਅਪਦਾ ਪੈ

ਜਾਂਦੀ ਹੈ ਅਤੇ ਉਸ ਨੂੰ ਸਹਾਰ ਨਹੀਂ ਸਕਦਾ ਤਦ ਤੰਗ ਆਕੇ ਘਰ ਛਡਕੇ ਸਾਧੂ ਬਣ ਜਾਂਦਾ ਹੈ, ਜੈਸਾ ਕਿਕ ਥਨ ਹੈ:-

*"ਨਾਰ ਮੀਰ ਘਰ ਸੰਘਤਾ ਨਾਸੀ॥ ਮੂੰ ਮੁੰਡਾਇ ਭਏ ਸੰਨਿਆਸੀ॥ "*

ਫਿਰ ਜਦ ਉਨ੍ਹਾਂ ਗ੍ਰਹਸਤ ਦੇ ਦੁਖਾਂ ਤੋਂ ਦੁਖੀ ਹੋ ਕੇ ਦੇਸ ਛਡਕੇ ਪ੍ਰਦੇਸ ਚਲਿਆ ਜਾਂਦਾ ਹੈ ਤਦ ਪੰਜਾਂ ਵਿਕਾਰਾਂ ਨੂੰ ਆਪਣੇ ਨਾਲ ਲੈ ਆਉਂਦਾ ਹੈ, ਜਿਸ ਤੇ ਸਮਾਂ ਪਾਕੇ ਫਿਰ ਉਸ ਨੂੰ ਦੁਖ ਦੇ ਸਾਧਨ ਹੋ ਜਾਂਦੇ ਹਨ, ਭਾਵੇਂ ਕੰਨ ਪੜਾ ਕੇ ਜੋਗੀ ਭੀ ਹੋ ਜਾਂਦਾ ਹੈ ਜਿਸ ਦਾ ਅਰਥ ਪਰਮਾਤਮਾਂ ਨਾਲ ਮਿਲਾਪ ਦਾ ਹੈ, ਭਾਵੇਂ ਕੰਨ ਪੜਾ ਕੇ ਜੋਗੀ ਭੀ ਹੋ ਜਾਂਦਾ ਹੈ ਜਿਸ ਦਾ ਅਰਥ ਪ੍ਰਮਾਤਮਾਂ ਨਾਲ ਮਿਲਾਪ ਦਾ ਹੈ, ਪ੍ਰੰਤੂ ਇਸ ਦੇ ਉਲਟ ਘਰ ਘਰ ਟੁਕੜੇ ਮੰਗਣ ਲਗ ਜਾਂਦਾ ਹੈ ਅਤੇ ਸੰਤੋਖ ਨੂੰ ਧਾਰਨ ਨਹੀਂ ਕਰਦਾ। ਇਸੇ ਤਰ੍ਹਾਂ ਆਪਣੇ ਘਰ ਦੀ ਇਸਤ੍ਰੀ ਨੂੰ ਤਿਆਗਕੇ ਤਾਂ ਸੰਤ ਬਣ ਕੇ ਦਿਖਾਉਂਦਾ ਹੈ, ਪ੍ਰੰਤੂ ਅੰਤ ਵਿੱਚ ਕਾਂਮਾਤੁ ਹੋ ਕੇ ਪਰ-ਤ੍ਰਿਅ ਵਲ ਕੁਦ੍ਰਿਸ਼ਟੀ ਕਰਦਾ ਹੈ, ਇਸ ਵਾਸਤੇ ਸਿੱਧ ਹੁੰਦਾ ਹੇ ਕਿ ਅਜੇਹੇ ਵੇਸਾਂ ਦੇ ਬਨਾਉਣ ਤੇ ਸ੍ਰੀ ਅਕਾਲ ਪੁਰਖ ਦੀ ਪ੍ਰਾਪਤੀ ਨਹੀਂ ਹੁੰਦੀ।

ਬਾਹਰ ਤੇ ਤਾਂ ਚੁੱਪ ਰਹਿਕੇ ਮੋਨੀ ਬਣ ਬੈਠਦੇ ਹਨ ਅਰ ਅੰਦਰ ਵਿੱਚ ਕੁਬਾਸਨਾ ਇਤਨੀਆਂ ਪੁਕਾਰ ਰਹੀਆਂ ਹਨ, ਜਿਨ੍ਹਾਂ ਦੇ ਪਰਾਪਤ ਕਰਕੇ ਜਨਮ ਜਨਮਾਤ੍ਰਾਂ ਨੂੰ ਪਰਾਪਤ ਹੋ ਸਕਦੇ ਹਨ। ਫਿਰ ਜੋ ਲੋਗ ਅੰਨ ਦੇ ਖਾਣ ਨੂੰ ਤਿਆਗ ਕੇ ਦੇਹੀ ਪਰ ਦੁੱਖ ਉਠਾਉਂਦੇ ਹਨ, ਸੋ ਸ੍ਰੀ ਅਕਾਲ ਪੁਰਖ ਦੀ ਆਗਿਆ ਨੂੰ ਨਹੀਂ ਬੁੱਝਦੇ ਅਰਥਾਤ ਉਹ ਅਗਿਆਨ ਦੇ ਮੋਹੇ ਹੋਏ ਇਸ ਪ੍ਰਕਾਰ ਦੇ ਕਰਮ ਕਰਦੇ ਹਨ: ਪ੍ਰੰਤੂ ਬਿਨ੍ਹਾਂ ਮਹਾਤਮਾਂ ਪੁਰਖਾਂ ਦੀ ਸੰਗਤ ਤੇ ਮੁਕਤੀ ਦਾ ਮਾਰਗ ਕਦੇ ਭੀ ਪ੍ਰਾਪਤ ਨਹੀਂ ਹੁੰਦਾ, ਅਰ ਇਸ ਦੀ ਗਵਾਹੀ ਵੇਦ-ਸਿਮ੍ਰਤੀਆਂ ਅਤੇ ਸ਼ਾਸਤ੍ਰ ਭੀ ਦੇ ਰਹੇ ਹਨ ਕਿ ਜੋ ਲੋਗ ਮਨ ਦੀ ਕਾਮਨਾਂ ਦੇ ਅਧੀਨ ਹੋ ਕੇ ਅਜੇਹੇ ਬਾਹਰ ਮੁਖੀ ਸਾਧਨਾਂ ਵਿੱਚ ਪਰਵਿਰਤਤ ਹੋ ਰਹੇ ਹਨ, ਸੋ ਆਪਣੇ ਜਨਮ ਨੂੰ ਬ੍ਰਿਥਾ ਖੋ ਰਹੇ ਹਨ, ਅਰ ਜਿਸ ਤਰ੍ਹਾਂ ਰੇਤੇ ਦੇ ਘਰ ਵਿੱਚ ਕੋਈ ਸੁਖ ਨਾਲ ਨਹੀਂ ਰਹਿ ਸਕਦਾ, ਇਸੇ ਤਰ੍ਹਾਂ ਅਜੇਹੇ ਫੋਕਟ ਕਰਮਾਂ ਤੇ ਕਦੇ ਭੀ ਕਿਸੇ ਨੂੰ ਸੁਖ ਨਹੀਂ ਮਿਲਿਆ। ਪਰੰਤੂ ਜਿਸ ਪਰ ਸ੍ਰੀ ਅਕਾਲ ਪੁਰਖ ਦੀ ਕ੍ਰਿਪਾ ਹੁੰਦੀ ਹੈ, ਉਸ ਪੁਰਖ ਨੂੰ ਮਹਾਤਮਾ ਦਾ ਮਿਲਾਪ ਹੁੰਦਾ ਹੈ। ਅਜੇਹੇ ਸਜਨ ਪੁਰਖ ਸੰਸਾਰ ਪਰ ਵਿਰਲੇ ਹੀ ਦੇਖਣੇ ਵਿੱਚ ਆਉਂਦੇ ਹਨ, ਜਿਨ੍ਹਾਂ ਦੇ ਸਤਿਸੰਗ ਕਰਕੇ ਪੁਰਖ ਆਪ ਸੰਸਾਰ ਸਾਗਰ ਤੇ ਪਾਰ ਹੋ ਜਾਵੇ ਅਰ ਆਪਣੇ ਕੁਟੰਬ ਨੂੰ ਭੀ ਸੁਮਾਰਗ ਪਾ ਕੇ ਦੁਖਾਂ ਤੇ ਰਹਿਤ ਕਰ ਦੇਵੇ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਬਾਹਰ-ਮੁਖੀ ਭੇਸਾਂ ਪਰ ਭੁੱਲਕੇ ਆਪਣੇ ਜਨਮ ਨੂੰ ਬਰਬਾਦ ਕਰਨਗੇ?*

ਇਸ ਸੰਸਾਰ ਦੇ ਪ੍ਰਾਣੀ ਆਪਣੀਆਂ ਕੁਬਾਸਨਾ ਦੇ ਅਧੀਨ ਹੋ ਕੇ ਕਈ ਪ੍ਰਕਾਰ ਦੇ ਦੁਰਾਚਾਰ ਕਰ ਰਹੇ ਹਨ, ਚੋਰੀ ਠੱਗੀ ਅਤੇ ਦਗਾਬਾਜ਼ੀ ਆਦਿਕ ਜੋ ਕਰਤੱਬ ਹਨ ਸੋ ਕੇਵਲ ਇਨ੍ਹਾਂ ਜੀਵਾਂ ਦੀਆਂ ਕਬਾਸਨਾਂ ਹੀ ਕਰਾ ਰਹੀਆਂ ਹਨ, ਜਿਨ੍ਹਾਂ ਦੇ ਕਰਦਿਆਂ ਇਨ੍ਹਾਂ ਪ੍ਰਾਣੀਆਂ ਨੂੰ ਰੰਚਕ ਭੀ ਇਹ ਖਿਆਲ ਨਹੀਂ ਆਉਂਦਾ ਜੋ ਅਸੀਂ ਪਾਪ ਕਰ ਰਹੇ ਹਾਂ ਜਿਸ ਤੇ ਅਜਿਹੇ ਪੁਰਖਾਂ ਪ੍ਰਤਿ ਗੁਰੂ ਜੀ ਇਹ ਉਪਦੇਸ਼ ਕਰਦੇ ਹਨ। ਯਥਾ:-

**ਗਉੜੀ ਮਹਲਾ ੯॥**

***ਨਰ ਅਚੇਤ ਪਾਪ ਤੇ ਡਰੁ ਰੇ॥ ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥੧॥ ਰਹਾਉ॥ ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ॥ ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ॥੧॥ ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥ ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ॥੨॥***

*ਅੰਗ ੨੨੦*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਬੇ ਸਮਝ ਆਦਮੀ ਤੂੰ ਪਾਪ ਕਰਨ ਤੇ ਮਨ ਵਿੱਚ ਸ਼ੰਕਾ ਕਰ, ਕਿਉਂਕਿ ਪਾਪ ਦਾ ਫਲ ਦੁਖ ਹੁੰਦਾ ਹੈ, ਜਿਸ ਤੇ ਹਟ ਕੇ ਤੂੰ ਉਸ ਦੀਨ ਦਿਆਲੂ ਸ੍ਰੀ ਅਕਾਲ ਪੁਰਖ ਦਾ, ਜੋ ਸੰਪੂਰਨ ਸੰਸਾਰਕ ਭਯਾਂ ਦੇ ਖੰਡਨ ਕਰਨੇ ਵਾਲਾ ਹੈ, ਸਿਮਰਨ ਕਰ, ਤੂੰ ਦੇਖ ਜੋ ਓਹ ਪ੍ਰਮਾਤਮਾਂ ਕੈਸਾ ਮਹਾਨ ਸ਼ਕਤੀਮਾਨ ਹੈ, ਜਿਸ ਦੇ ਜਸ ਨੂੰ ਵੇਦ ਅਤੇ ਪੁਰਾਨਾਂ ਵਿੱਚ ਵਡੇ ਸੇ ਵਡਾ ਕਰਕੇ ਗਾਇਨ ਕੀਤਾ ਗਿਆ ਹੈ, ਇਸ ਵਾਤਸੇ ਤੂੰ ਭੀ ਉਸ਼ ਮਹੰਤ ਪ੍ਰਤਾਪਵਾਨ ਪ੍ਰਮਾਤਮਾਂ ਦਾ ਗਿਆਨ ਕਰਕੇ ਉਸ ਦੀ ਅਭੁਲ ਮਹਿਮਾਂ ਨੂੰ ਆਪਣੇ ਹਿਰਦੇ ਵਿੱਚ ਧਾਰਨ ਕਰ।

ਉਸ ਪਵਿੱਤ੍ਰ ਨਾਮ ਨੂੰ ਜੋ ਸਭ ਨਾਮਾਂ ਦਾ ਅਧਾਰ ਰੂਪ ਹੈ ਅਤੇ ਸਾਰੇ ਜਗਤ ਦੇ ਨਾਮ, ਜਿਸ ਦੇ ਅਗੇ ਤੁਛ ਹਨ, ਉਸ ਦਾ ਸਿਮਰਨ ਕਰਕੇ ਆਪਣੇ ਮਨ ਦੇ ਪਾਪਾਂ ਦੀ ਨਵਿਰਤੀ ਕਰ, ਕਿਉਂਕਿ ਇਹ ਮਨੁਖਾ ਦੇਹੀ ਫਿਰ ਨਹੀਂ ਆਉਣੀ,

ਜਿਸ ਤੇ ਇਹ ਇਕ ਅਮੋਲਕ ਸਮਾਂ ਤੇਰੇ ਹਥ ਲਗ ਗਿਆ ਹੈ ਜਿਸ ਵਿੱਚ ਤੂੰ ਆਪਣੀ ਮੁਕਤੀ ਦਾ ਉਪਾਓ ਸੋਚ ਕਰ ਉਸ ਦੇ ਲਈ ਯਤਨ ਕਰ।

ਪ੍ਰੰਤੂ ਸ੍ਰੀ ਗੁਰੂ ਜੀ ਮਹਾਰਾਜ ਕਥਨ ਕਰਦੇ ਹਨ ਕਿ ਹੇ ਜਗਤ ਦੇ ਜੀਵ ਇਸ ਸੰਸਾਰ ਪਰ ਜਨਮ ਮਰਨ ਦੇ ਭੈ ਨੂੰ ਦੂਰ ਕਰਨ ਵਾਲਾ ਤੇ ਮੁਕਤੀ ਦਾਤਾ ਬਿਨਾਂ ਅਕਾਲ ਪੁਰਖ ਦੇ, ਜੋ ਕ੍ਰਿਪਾਲੂ ਅਤੇ ਦਿਆਲੂ ਹੈ, ਹੋਰ ਦੂਸਰਾ ਕੋਈ ਭੀ ਨਹੀਂ ਹੈ, ਜਿਸ ਤੇ ਤੁਸੀਂ ਉਸ ਦੀ ਸ਼ਰਨ ਵਿੱਚ ਪੈ ਕੇ ਇਸ ਸੰਸਾਰ ਤੇ, ਜੋ ਜਨਮ ਮਰਨ ਰੂਪੀ ਦੁਖਾਂ ਦਾ ਸਮੁੰਦਰ ਹੈ, ਪਾਰ ਹੋਵੇ।

ਇਸ ਪਵਿੱਤਰ ਸ਼ਬਦ ਤੋਂ ਇਹ ਸਿਧ ਹੁੰਦਾ ਹੈ ਕਿ ਸੰਸਾਰ ਵਿੱਚ ਜਨਮ ਮਰਨ ਦੇ ਭੈ ਤੇ ਨਿਰਭੈ ਕਰਨੇ ਵਾਲਾ ਅਰ ਮੁਕਤੀ ਦੇਣੇ ਦਾ ਹੋਰ ਸਾਧਨ ਕੋਈ ਨਹੀਂ ਹੈ, ਸਿਵਾਇ ਇਸ ਦੇ ਕਿ ਇਹ ਜੀਵਨ ਆਪਣੇ ਪਾਪ ਮਈ ਮਨ ਦੇ ਸੰਕਲਪਾਂ ਨੂੰ ਰੋਕ ਕੇ ਉਸ ਪਵਿੱਤਰ ਪ੍ਰਮਾਤਮਾਂ ਦਾ ਅਰਾਧਨ ਕਰੇ।

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਮੁਕਤੀ ਵਾਸਤੇ ਕਿਸੇ ਹੋਰ ਸਾਧਨ ਵਿੱਚ ਪ੍ਰਵਿਰਤ ਹੋਣਗੇ?*

ਇਸ ਸੰਸਾਰ ਦੇ ਪ੍ਰਾਣੀ ਕੋਈ ਸੀਤਲਾ, ਮੜ੍ਹੀ, ਮਸਾਣੀ ਨੂੰ ਮੰਨਦਾ ਹੈ, ਇਸੇ ਤਰ੍ਹਾਂ ਕੋਈ ਚੰਦ ਸੂਰਜ ਅਗੇ ਬੇਨਤੀ ਕਰਦਾ ਹੈ, ਅਰ ਕੋਈ ਗਨੇਸ਼, ਦੇਵੀ ਦੇਵਤਿਆਂ ਤੋਂ ਆਪਣਾ ਮਨੋਰਥ ਪੂਰਾ ਕਰਨਾ ਚਾਹੁੰਦਾ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਜੀਵਾਂ ਨੂੰ ਸ੍ਰੀ ਅਕਾਲ ਪੁਰਖ ਤੋਂ ਬਿਨ੍ਹਾਂ ਕਿਸੇ ਹੋਰ ਤੇ ਅਰਾਧਨ ਦੀ ਆਗਿਆ ਨਹੀਂ ਦੇਂਦੇ। ਯਥਾ:-

**ਟੋਡੀ ਮਹਲਾ ੫**

***ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ॥ ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ॥ ਰਹਾਉ॥ ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥ ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥੧॥ ਆਗਿਆ ਤੁਮਰਿ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥ ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥੨॥ ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥ ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥੩॥ ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥ ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥੪॥***

*ਅੰਗ ੭੧੩*

ਇਸ ਪਵਿੱਤਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਕ੍ਰਿਪਾ ਦੀ ਨਿਧੀ ਸ੍ਰੀ ਅਕਾਲ ਪੁਰਖ ! ਆਪ ਮੇਰੇ ਹਿਰਦੇ ਵਿਚ ਨਿਵਾਸ ਕਰੋ, ਜਿਸ ਤੇ ਆਪ ਜੀ ਦੇ ਚਰਨਾਂ ਵਿੱਚ ਪ੍ਰੀਤੀ ਲਗ ਜਾਏ, ਮੈਂ ਆਪ ਦੇ ਸੇਵਕਾਂ ਦੀ ਧੂੜ ਨੂੰ ਲੈ ਕੇ ਆਪਣੇ ਮਸਤਕ ਪਰ ਲਾਵਾਂ ਅਰਥਾਤ ਮੈਂ ਆਪ ਦੇ ਭਗਤਾਂ ਦੀ ਧੂੜੀ ਨੂੰ ਪਰਮ ਪਵਿੱਤਰ ਜਾਣਦਾ ਹਾਂ ਕਿਉਂਕਿ ਜਿਨ੍ਹਾਂ ਦੀ ਸੰਗਤ ਕਰਨੇ ਕਰਕੇ ਆਪ ਦੇ ਗੁਨਾਨਵਾਦ ਗਾਉਣ ਤੇ ਇਹ ਪੁਰਖ ਮਹਾਂ ਪਾਪੀ ਤੇ ਅਤਯੰਤ ਹੀ ਧਰਮਾਤਮਾ ਬਣ ਜਾਂਦਾ ਹੈ ਅਰ ਆਪਣੇ ਪਿਛਲੇ ਕਰਮਾਂ ਨੂੰ ਮੇਸ ਦਿੰਦਾ ਹੈ।

ਇਸ ਵਾਸਤੇ ਹੇ ਦਯਾ ਨਿਧ ਪਰਮਾਤਮਾਂ ਮੈਨੂੰ ਆਪ ਜੀ ਦੀ ਆਗਿਆ ਮਿਠੀ ਲਗਦੀ ਹੈ ਅਤੇ ਆਪ ਜੀ ਦਾ ਕਥਨ ਹੀ ਮੇਰੇ ਮਨ ਵਿੱਚ ਭਾਉਂਦਾ ਅਤੇ ਆਪ ਮੇਰੇ ਵਾਸਤੇ ਜੋ ਕਰ ਰਹੇ ਹੋ ਸੋ ਹੀ ਅੱਛਾ ਹੈ ਜਿਸ ਤੇ ਮੈਂ ਆਪ ਜੀ ਦੀ ਉਸ ਬਖਸ਼ਿਸ਼ ਪਰ ਹੀ ਤ੍ਰਿਪਤ ਹਾਂ ਜੋ ਆਪ ਜੀ ਨੇ ਮੇਰੇ ਪਰ ਕੀਤੀ ਹੈ, ਉਸ ਨੂੰ ਤਿਆਗਕੇ ਮੈਂ ਹੋਰ ਕਿਤੇ ਭੀ ਨਹੀਂ ਭਟਕਦਾ। ਹੇ ਸ੍ਰੀ ਅਕਾਲ ਪੁਰਖ ਮੈਂ ਆਪ ਜੀ ਨੂੰ ਸੰਪੂਰਨ ਸ੍ਰਿਸਟੀ ਦੇ ਜੀਵਾਂ ਵਿੱਚ ਪਰੀ ਪੂਰਨ ਜਾਣਦਾ ਹਾਂ ਜਿਸ ਤੇ ਮੇ ਹਰ ਇਕ ਭੂਤ ਪ੍ਰਾਣੀ ਨੂੰ ਆਪਣਾ ਹਿਤੈਸ਼ੀ ਜਾਣਕੇ ਉਸ ਨਾਲ ਸੁਹਿਰਦਤਾ ਕਰਨਾ ਆਪਣਾ ਧਰਮ ਜਾਣਦਾ ਹਾਂ।

ਪ੍ਰੰਤੂ ਉਸ ਆਪਣੇ ਪ੍ਰਭੂ ਅਰਥਾਤ ਸ੍ਵਾਮੀ ਜੀ ਦੀ ਪਰਾਪਤੀ ਮਹਾਤਮਾਂ ਪੁਰਖਾਂ ਦੇ ਸਤਿ-ਸੰਗ ਕਰਕੇ ਹੁੰਦੀ ਹੈ, ਜਿਸ ਤੇ ਉਨ੍ਹਾਂ ਦੇ ਸਤਿ-ਸੰਗ ਨੂੰ ਹੀ ਮੈਂ ਆਪਣੀ ਜ਼ਿੰਦਗੀ ਦਾ ਸਫਲ ਕਰਨਾ ਜਾਣਦਾ ਹਾਂ।

ਹੇ ਅਕਾਲ ਪੁਰਖ ਅਸੀਂ ਸੰਸਾਰਕ ਜੀਵ ਸਦਾ ਹੀ ਬਾਲਕ ਦੇ ਸਮਾਨ ਹਾਂ ਅਤੇ ਆਪ ਜੀ ਸਾਡੇ ਮਾਤਾ ਪਿਤਾ ਹੋ, ਜਿਸ ਪਰਕਾਰ ਮਾਤਾ ਦੇ ਦੁਧ ਨਾਲ ਬਾਲਕ ਦਾ ਜੀਵਨ ਹੁੰਦਾ ਹੈ, ਇਸੇ ਪ੍ਰਕਾਰ ਸਾਡੇ ਮੁਖ ਵਿੱਚ ਭੀ ਆਪ ਜੀ ਦਾ ਅੰਮ੍ਰਿਤ ਰੂਪੀ ਨਾਮ ਹੈ, ਸੋਈ ਇਕ ਪਵਿੱਤਰ ਦੁੱਧ ਹੈ, ਜਿਸ ਕਰਕੇ ਅਸੀਂ ਤ੍ਰਿਪਤ ਹੋ ਰਹੇ ਹਾ ਅਤੇ ਆਪਣੇ ਜੀਵਨ ਦਾ ਸਾਧਨ ਸਮਝਦੇ ਹਾਂ।

*ਕਿਆ ਇਸ ਪਵਿੱਤਰ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾ ਭੀ ਕਦੇ ਇਸ ਤੇ ਉਲਟ ਹੋ ਕੇ ਕਿਸੇ ਹੋਰ ਤੇ ਮੰਗਣਗੇ?*

**ਚਲਦਾ**

***98159-85559***

-----0-----

ਕਿਸ਼ਤ ਨੰ: 9
ਲੜੀ ਜੋੜਨ ਲਈ
ਪਿਛਲਾ ਅੰਕ ਦੇਖੋ ਜੀ
ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਡਾ. ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

## ਕਹਿਣੀ ਅਤੇ ਕਰਨੀ ਵਿੱਚ ਇੱਕਰੂਪਤਾ

ਕੇਸਰੀ ਜੀ ਦੀ ਕਹਿਣੀ ਅਤੇ ਕਰਨੀ ਵਿੱਚ ਇੱਕਰੂਪਤਾ ਸੀ। ਇਸ ਦੀਆਂ ਕੁਝ ਮਿਸਾਲਾਂ ਇੱਥੇ ਦੇਣੀਆਂ ਯੋਗ ਹਨ। ਪਹਿਲੀ ਇਹ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਸੱਚੇ ਸਿੱਖ ਸਨ। ਉਨ੍ਹਾਂ ਵਾਂਗ ਹੀ ਕੇਸਰੀ ਜੀ ਨੌਕਰੀ ਅਤੇ ਹੋਰ ਵੱਖ-ਵੱਖ ਪ੍ਰਕਾਰ ਦੀਆਂ ਸੇਵਾਵਾਂ ਤੋਂ ਵਿਹਲੇ ਹੋ ਕੇ ਆਪਣੇ ਪਿੰਡ ਹਸਨਪੁਰ ਆ ਠਹਿਰੇ। ਇੱਥੇ ਉਨ੍ਹਾਂ ਨੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਦੀਆਂ ਆਪਣੇ ਨਾਨਕਿਆਂ ਦੀਆਂ ਮਿੱਠੀਆਂ ਯਾਦਾਂ ਵਿੱਚੋਂ ਇੱਕ ਹੈ ਵਾਹੇ ਖੇਤ ਨੂੰ ਸੁਹਾਗਦੇ ਆਪਣੇ ਨਾਨਾ ਜੀ (ਕੇਸਰੀ ਜੀ) ਦੀਆਂ ਲੱਤਾਂ ਨੂੰ ਫੜ ਕੇ ਸੁਹਾਗੇ ਉੱਤੇ ਮੌਜ ਨਾਲ ਬੈਠਣਾ। ਅਜਮੇਰ ਸਿੰਘ ਐਮ.ਏ. ਨੇ 'ਸੰਖਿਆ ਕੋਸ਼' ਪੁਸਤਕ ਦੇ ਜਾਣ-ਪਛਾਣ ਭਾਗ ਵਿੱਚ ਕੇਸਰੀ ਜੀ ਨਾਲ ਉਨ੍ਹਾਂ ਦੇ ਪਿੰਡ ਹਸਨਪੁਰ ਵਿੱਚ ਆਪਣੀ ਪਹਿਲੀ ਮੁਲਾਕਾਤ ਬਾਰੇ ਬੜਾ ਖ਼ਬਸੂਰਤ ਲਿਖਿਆ ਹੈ-''ਮੈਂ ਸ਼ਨੀਵਾਰ ਦੀ ਸ਼ਾਮ ਨੂੰ ਹੀ ਹਸਨਪੁਰ ਜਾ ਪਹੁੰਚਿਆ, ਮੇਰਾ ਖ਼ਿਆਲ ਸੀ ਕਿ ਕੇਸਰੀ ਜੀ ਆਪਣੇ ਘਰ ਦੇ ਕਿਸੇ ਸ਼ਾਨਦਾਰ ਕਮਰੇ ਵਿਚ ਬੈਠੇ ਹੋਏ ਕੋਈ ਕਿਤਾਬ ਪੜ੍ਹ ਰਹੇ ਹੋਣਗੇ, ਜਾਂ ਸ਼ਾਇਦ ਕੋਈ ਲੇਖ ਹੀ ਲਿਖ ਰਹੇ ਹੋਣਗੇ। ਮੇਰਾ ਅਨੁਭਵ ਸੀ ਕਿ ਸ: ਗੁਰਬਖਸ਼ ਸਿੰਘ ਕੇਸਰੀ ਪੰਜਾਬੀ ਸਾਹਿਤ ਦੇ ਪ੍ਰਸਿੱਧ ਲੇਖਕ, ਖੋਜੀ, ਪੜਚੋਲੀਏ, ਕਵੀ ਤੇ ਸੰਪਾਦਕ ਹਨ, ਇਸ ਲਈ ਲਿਖਣ ਪੜ੍ਹਨ ਤੋਂ ਬਿਨਾਂ, ਉਨ੍ਹਾਂ ਨੂੰ ਹੋਰ ਕੰਮ ਹੀ ਕੀ ਹੋ ਸਕਦਾ ਹੈ। ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦ ਮੈਂ ਵੇਖਿਆ ਕਿ ਇੱਕ ਬੁੱਢਾ ਆਦਮੀ, ਮੈਲੇ ਜਿਹੇ ਕੱਪੜਿਆਂ ਨਾਲ, ਇੱਕ ਹੱਥ ਵਿਚ ਖੁਰਪਾ ਪਕੜੀਂ, ਆਪਣੇ ਸਿਰ ਉੱਪਰ ਕੱਖਾਂ ਦੀ ਪੰਡ ਚੁੱਕੀਂ ਆ ਰਿਹਾ ਹੈ। ਮੈਨੂੰ ਇੱਕ ਨਿੱਕੇ ਜਿਹੇ ਮੁੰਡੇ ਨੇ ਇਸ਼ਾਰਾ ਕੀਤਾ ''ਔਹ ਆਉਂਦੇ ਨੇ ਮੇਰੇ ਬਾਬਾ ਜੀ।''

ਦੂਜੀ ਮਿਸਾਲ: ਕੇਸਰੀ ਜੀ ਸਿੰਘ ਸਭੀਏ ਸਨ ਅਤੇ ਫਿਰ ਪੰਚ ਖ਼ਾਲਸਾ ਦੀਵਾਨ ਭਸੌੜ ਦੀ ਸੋਚ ਨੂੰ ਪ੍ਰਣਾਏ ਹੋਏ ਸਨ। ਇਸ ਲਈ, ਸਿੱਖੀ ਮਰਿਆਦਾ ਅਤੇ ਸਿੱਖੀ ਜੀਵਨ-ਜਾਚ ਉੱਤੇ ਡਟ ਕੇ ਪਹਿਰਾ ਦਿੰਦੇ ਸਨ। ਇਸ ਪ੍ਰਸੰਗ ਵਿੱਚ ਰਣਜੋਧ ਸਿੰਘ ਗਿੱਲ ਦੀਆਂ ਆਪਣੇ ਨਾਨਾ ਜੀ ਨਾਲ ਸੰਬੰਧਿਤ ਯਾਦਾਂ ਵਿੱਚੋਂ ਦੋ ਨਿੱਕੀਆਂ-ਨਿੱਕੀਆਂ ਇੱਥੇ ਦੇਣ ਯੋਗ ਹਨ। ਗਿੱਲ ਜੀ ਦੇ ਹੀ ਸ਼ਬਦਾਂ ਵਿੱਚ,''ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ਦਾ ਭੋਗ ਸੀ ਮੈਂ ਵੀ ਉਨ੍ਹਾਂ ਨਾਲ ਗੁਰਦੁਆਰੇ ਗਿਆ ਸਾਂ ਕਿਉਂਕਿ ਮੈਂ ਕਵਿਤਾ ਜੋ ਪੜ੍ਹਨੀ ਸੀ। ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਇੱਕ ਸੰਤ ਜੀ ਭੀ ਬਿਰਾਜਮਾਨ ਸਨ। ਬੀਬੀਆਂ ਆਉਣ, ਪਹਿਲਾਂ ਸੰਤ ਜੀ ਦੇ ਪੈਰ ਛੂਹਣ ਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ। ਥੋੜ੍ਹੀ ਦੇਰ ਤਾਂ ਨਾਨਾ ਜੀ ਵੇਖਦੇ ਰਹੇ ਫਿਰ ਸੰਤ ਜੀ ਨੂੰ ਬਾਹੋਂ ਫੜ ਕੇ ਉਠਾ ਬਾਹਰ ਲੈ ਆਂਦਾ ਤੇ ਜਿਥੇ ਜੋੜੇ ਪਏ ਸਨ ਉਸ ਥਾਂ ਵੱਲ ਇਸ਼ਾਰਾ ਕਰ ਕੇ ਆਖਿਆ 'ਸੰਤ ਜੀ ਤੁਹਾਡੀ ਜਗ੍ਹਾ ਇੱਥੇ ਹੈ।' ਸੰਤ ਜੀ ਫਿੱਟ ਫਿੱਟ ਕਰਕੇ ਚਲਦੇ ਬਣੇ।''

ਦੂਜੀ ਘਟਨਾ ਵੀ ਪੁਸ਼ਟੀ ਕਰਦੀ ਹੈ ਕਿ ਕੇਸਰੀ ਜੀ ਦੰਭ ਦੇ ਬਹੁਤ ਖ਼ਿਲਾਫ਼ ਸਨ। ਗਿੱਲ ਜੀ ਅਨੁਸਾਰ,''ਮੇਰੀ ਨਾਨੀ ਗੁਜ਼ਰਨ ਤੇ ਉਨ੍ਹਾਂ ਦੇ ਨਿਮਿਤ ਜਦੋਂ ਸਾਧਾਰਨ ਪਾਠ

ਆਰੰਭਿਆ ਤਾਂ ਭਾਈ ਨੂੰ ਅਸ਼ੁੱਧ ਗੁਰਬਾਣੀ ਪੜ੍ਹਨ ਤੇ ਬੜਾ ਟੋਕਦੇ ਸਨ। ਭਾਈ ਪਾਠ ਵੀ ਵੇਲੇ-ਕੁਵੇਲੇ ਆ ਕੇ ਕਰਦਾ ਸੀ। ਇਸ ਤੇ ਨਾਨਾ ਜੀ ਨੇ ਭਾਈ ਨੂੰ ਪਾਠ ਕਰਨ ਨਾ ਆਉਣ ਲਈ ਇਹ ਕਹਿ ਕੇ ਮਨ੍ਹਾਂ ਕਰ ਦਿੱਤਾ ਕਿ 'ਪਾਠ ਅਸੀਂ ਕੰਧਾਂ ਨੂੰ ਨਹੀਂ ਸੁਣਾਉਣਾ। ਇਸ ਲਈ ਜਦੋਂ ਭੋਗ ਪਾਉਣਾ ਹੋਵੇਗਾ ਤੁਸੀਂ ਆ ਜਾਣਾ'। ਸਪਸ਼ਟ ਹੈ ਕਿ ਤਦ ਪਾਠ ਕੇਸਰੀ ਜੀ ਨੇ ਖ਼ੁਦ ਹੀ ਕੀਤਾ।

ਕੇਸਰੀ ਜੀ ਦੀ ਇਸ ਪ੍ਰਕਾਰ ਦੀ ਸੋਚ ਤੋਂ ਹੀ ਅਨੁਮਾਨ ਹੁੰਦਾ ਹੈ ਕਿ 'ਪੁਜਾਰੀ ਪ੍ਰਬੋਧ' ਪੁਸਤਕ ਵਿੱਚ ਕੇਸਰੀ ਜੀ ਨੇ ਧਾਰਮਿਕ ਸਿੱਖ ਸੰਸਥਾਵਾਂ ਵਿੱਚ ਕੁਰੀਤੀਆਂ ਕਰਦੇ ਬੇ-ਮਰਿਆਦ ਪੁਜਾਰੀਆਂ ਨੂੰ ਵਿਸ਼ਾ ਕਿਉਂ ਬਣਾਇਆ। ਸਿੰਘ ਸਭਾ ਲਹਿਰ ਦੇ ਮੋਢੀ ਆਗੂਆਂ ਜਿਵੇਂ ਕਿ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਨੇ ਵੀ ਦਰਬਾਰ ਸਾਹਿਬ ਵਿੱਚ ਗੁਦੈਲਾ ਵਿਛਾ ਕੇ ਆਪਣੀ ਪੂਜਾ ਕਰਾਉਂਦੇ ਕੁਝ ਕੱਥਿਤ 'ਧਾਰਮਿਕ' ਲੋਕਾਂ ਦੇ ਵਿਰੁੱਧ ਜਦੋਜਹਿਦ ਕੀਤੀ ਸੀ। ਕੇਸਰੀ ਜੀ ਵੀ ਤਾਂ ਇਸੇ ਸੋਚ ਦੇ ਧਾਰਨੀ ਸਨ।

### *ਬੌਧਿਕ ਦਲੇਰੀ*

ਕੇਸਰੀ ਜੀ ਦੀ ਬੌਧਿਕ ਦਲੇਰੀ ਦੀਆਂ ਕਈ ਉਦਾਹਰਨਾਂ ਮਿਲਦੀਆਂ ਹਨ। ਇੱਥੇ ਇੱਕ ਉਦਾਹਰਨ ਦੇਣੀ ਹੀ ਕਾਫ਼ੀ ਹੈ। 'ਸੱਤ ਸਾਦਿਕ' ਨਾਂ ਦੀ ਪੁਸਤਕ ਵਿੱਚ ਇੱਕ ਖੰਡ ਭਾਈ ਬਹਿਲੋ ਬਾਰੇ ਹੈ। ਕੇਸਰੀ ਜੀ ਨੇ ਇਸ ਵਿਸ਼ੇ ਬਾਰੇ ਆਪਣੀ ਜਾਣਕਾਰੀ ਦਾ ਇੱਕ ਸੋਮਾ ਕਵੀ ਸੰਤੋਖ ਸਿੰਘ ਦੇ 'ਗੁਰ ਪ੍ਰਤਾਪ ਸੂਰਜ' ਗ੍ਰੰਥ ਨੂੰ ਲਿਆ ਹੈ। ਕੇਸਰੀ ਜੀ 'ਸੱਤ ਸਾਦਿਕ' ਵਿੱਚ ਇੱਕ ਥਾਂ ਲਿਖਦੇ ਹਨ, ''ਗੁਰ ਪ੍ਰਤਾਪ ਸੂਰਜ ਗ੍ਰੰਥ ਖਾਲਸਾ ਪੰਥ ਦੇ ਇਤਿਹਾਸ ਦਾ ਪਹਾੜ ਹੈ, ਜਿਸ ਦੇ ਪੇਟ ਵਿਚ ਅਨੇਕਾਂ ਅਨਮੁੱਲੇ ਰਤਨਾਂ ਦੀਆਂ ਖਾਣਾਂ ਹਨ।'' ਅੱਗੇ ਜਾ ਕੇ, ਕੇਸਰੀ ਜੀ ਕਵੀ ਸੰਤੋਖ ਸਿੰਘ ਵੱਲੋਂ ਦੱਸੀ ਸਾਖੀ ਨਾਲ ਪੂਰੀ ਤਰ੍ਹਾਂ ਸਹਿਮਤ ਨਾ ਹੋਏ। ਤਦ ਉਨ੍ਹਾਂ ਨੇ ਬੌਧਿਕ ਦਲੇਰੀ ਤੋਂ ਕੰਮ ਲੈ ਕੇ ਹੇਠ ਦਿੱਤੀਆਂ ਤੁਕਾਂ ਲਿਖੀਆਂ-

*ਗੁਰ ਪ੍ਰਤਾਪ ਵਿਚ ਪਤਾ ਨਹੀਂ ਹੈ, ਕਿਉਂ ਖ਼ਿਆਲ ਇਹ ਲਿਤੇ।*
*ਕੁਲ ਦੇਸ਼ ਦੇ ਭੂਤ ਪ੍ਰੇਤ ਜੋ, ਬਹਿਲੋ ਨੂੰ ਸੀ ਦਿਤੇ।*
*ਸਤਿਗੁਰ ਜੀ ਨੇ ਖ਼ੁਸ਼ ਹੋ ਕਹਿਆ, ਕੰਬਲ ਚਾ ਬਿਛਾਉ।*
*ਕੁਲ ਜਗਤ ਦੇ ਭੂਤ ਪ੍ਰੇਤ ਜੋ, ਇਸ ਵਿਚ ਬੰਨ੍ਹ ਉਠਾਉ।*
*ਉੱਤਰ ਦਿਸਦਾ ਲੜ ਸੀ ਛੁੱਟਾ, ਇਸ ਦਿਸ ਤੇ ਸਭ ਛੁੱਟੇ।*
*ਤਿੰਨ ਦਿਸ਼ਾ ਤੇ ਬੰਨ੍ਹ ਪੋਟ ਵਿਚ, ਭਲੀ ਭਾਂਤ ਸਨ ਘੁੱਟੇ।*
*ਲੰਮੀ ਇਹ ਕਹਾਣੀ ਲਿਖੀ, ਨਾ ਇਸ ਦਾ ਫਲ ਦਿੱਸੇ।*
*ਖ਼ਬਰੇ ਕਿਉਂ ਇਹ ਭਾਈ ਸਾਹਿਬ, ਹੈਨ ਵਧਾਏ ਕਿੱਸੇ।*

### *ਕੇਸਰੀ ਜੀ ਦਾ ਸਿਦਕ, ਸਿਰੜ ਤੇ ਲਗਨ*

ਕੇਸਰੀ ਜੀ ਸਿਦਕ, ਸਿਰੜ, ਲਗਨ ਜਿਹੇ ਗੁਣਾਂ ਦੇ ਮਜੱਸਮਾ ਸਨ। ਉਹ ਸਾਰੀ ਉਮਰ ਸਿੱਖੀ ਪ੍ਰਚਾਰ, ਸਾਹਿੱਤ-ਰਚਨਾ, ਵਿੱਦਿਆ-ਪ੍ਰਚਾਰ, ਸਮਾਜ-ਸੁਧਾਰ ਦੇ ਰਾਹ ਉੱਤੇ ਚੱਲਦੇ ਰਹੇ। ਰਿਆਸਤ ਪਟਿਆਲਾ ਦੀ ਨੌਕਰੀ ਕੀਤੀ ਪਰ ਅਕਾਲੀ ਲਹਿਰ ਨਾਲ ਹਮਦਰਦੀ ਹੋਈ ਤਾਂ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਇਸ ਤੋਂ ਪੂਰਵ ਫ਼ੌਜ ਦੀ ਨੌਕਰੀ ਵੀ ਕੁਝ ਇਸੇ ਭਾਂਤ, ਕਿਸੇ ਵਡੇਰੇ ਆਦਰਸ਼ ਲਈ ਛੱਡ ਦਿੱਤੀ ਸੀ।

ਜਦੋਂ ਉਹ 'ਸੰਖਿਆ ਕੋਸ਼' ਦੇ ਖਰੜੇ ਨੂੰ ਆਖਰੀ ਛੋਹਾਂ ਦੇ ਰਹੇ ਸਨ ਤਾਂ ਉਨ੍ਹਾਂ ਦੀਆਂ ਅੱਖਾਂ ਵਿੱਚ ਮੋਤੀਆ ਉਤਰ ਆਇਆ। ਤਦ ਵੀ ਆਪਣੀ ਤੇਜ਼ ਯਾਦਦਾਸ਼ਤ ਦੇ ਸਹਾਰੇ ਕਿਸੇ ਨਾ ਕਿਸੇ ਪੜ੍ਹ-ਲਿਖ ਸਕਣ ਵਾਲੇ ਵਿਅਕਤੀ ਦੀ ਸਹਾਇਤਾ ਲੈ ਕੇ ਇਹ ਕਾਰਜ ਨੇਪਰੇ ਚਾੜ੍ਹਦੇ ਰਹੇ।

### *ਦੂਜਿਆਂ ਨੂੰ ਪ੍ਰੇਰਨਾ ਅਤੇ ਉਤਸ਼ਾਹ ਦੇਣਾ*

ਕੇਸਰੀ ਜੀ ਦੀ ਸ਼ਖ਼ਸੀਅਤ ਦਾ ਇੱਕ ਮਨੋਹਰ ਪੱਖ ਇਹ ਸੀ ਕਿ ਉਹ ਦੂਜਿਆਂ ਨੂੰ ਪ੍ਰੇਰਨਾ ਦਿੰਦੇ ਰਹਿੰਦੇ ਸਨ। ਉਨ੍ਹਾਂ ਦੇ ਪਰਿਵਾਰ ਦੀ ਮਿਸਾਲ ਹੀ ਲਈਏ, ਉਹ ਆਪਣੀ ਪਤਨੀ ਨੂੰ ਕਾਵਿ-ਰਚਨਾ ਅਤੇ ਸੰਗੀਤ ਦੇ ਅਭਿਆਸ ਲਈ ਪ੍ਰੇਰਦੇ। ਆਪਣੇ ਪੋਤਿਆਂ ਦੋਹਤਿਆਂ ਨੂੰ ਕੁਝ ਲਿਖਣ ਲਈ ਪ੍ਰੇਰਦੇ। ਕਿਸੇ ਇਕੱਠ ਦੇ ਸਾਹਮਣੇ ਬੋਲਣ ਲਈ ਉਤਸ਼ਾਹ ਦਿੰਦੇ। ਇਸ ਸੰਬੰਧ ਵਿੱਚ ਰਣਜੋਧ ਸਿੰਘ ਗਿੱਲ ਨੇ ਆਪਣਾ ਇੱਕ ਅਨੁਭਵ ਦੱਸਿਆ ਹੈ- ''ਮੈਂ ਹਸਨਪੁਰ ਗਿਆ ਹੋਇਆ ਸਾਂ, ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਉਤਸਵ ਦਾ ਮੌਕਾ ਸੀ। ਨਾਨਾ ਜੀ ਮੈਨੂੰ ਪੁੱਛਣ ਲੱਗੇ ਕਿ ਤੂੰ ਗੁਰਦੁਆਰੇ ਵਿੱਚ ਇਸ ਮੌਕੇ ਤੇ ਕਵਿਤਾ ਨਹੀਂ ਬੋਲੇਂਗਾ? ਮੈਂ ਕਿਹਾ ਮੇਰੇ ਕੋਲ ਕੋਈ ਕਵਿਤਾ ਹੈ ਹੀ ਨਹੀਂ। ਇਸ ਗੱਲ ਤੇ ਉਨ੍ਹਾਂ ਨੇ ਕਿਹਾ ਬੇਟਾ ਮੈਂ ਤੇਰੇ ਲਈ ਹੁਣੇ ਕਵਿਤਾ ਲਿਖ ਦੇਂਦਾ ਹਾਂ। ਉਸ ਕਵਿਤਾ ਦੀਆਂ ਮੁਢਲੀਆਂ ਦੋ ਸਤਰਾਂ ਮੈਂ 55-56 ਵਰ੍ਹੇ ਬਾਦ ਅੱਜ ਵੀ ਚੇਤੇ ਹਨ :

*ਪੋਹ ਸੁਦੀ ਸਪਤਮੀ ਆਈ ਏ,*
*ਪਤਝੜ ਚ ਬਸੰਤ ਲਿਆਈ ਏ।''*

ਕੇਸਰੀ ਜੀ ਛੋਟੀ ਉਮਰ ਤੋਂ ਹੀ ਜਪੁਜੀ ਤੇ ਹੋਰ ਬਾਣੀਆਂ ਦਾ ਪਾਠ ਕਰਦੇ ਸਨ। ਰਣਜੋਧ ਸਿੰਘ ਗਿੱਲ ਅਨੁਸਾਰ ਹੀ, ''ਫਿਰ ਉਨ੍ਹਾਂ ਨੂੰ ਅੱਖਾਂ ਦਾ ਆਪ੍ਰੇਸ਼ਨ ਕਰਾਉਣਾ ਪਿਆ।

ਉਨ੍ਹਾਂ ਦਿਨਾਂ ਵਿਚ ਆਪ੍ਰੇਸ਼ਨ ਅੱਜਕੱਲ੍ਹ ਜਿਹੀਆਂ ਆਧੁਨਿਕ ਤਕਨੀਕਾਂ ਨਾਲ ਨਹੀਂ ਸਨ ਹੁੰਦੇ। ਸੋ, ਆਪ੍ਰੇਸ਼ਨ ਉਪਰੰਤ ਇਕੱਲਾਪਣ ਤੇ ਕੁੱਝ ਨਾ ਕਰ ਸਕਣ ਦੀ ਬੇਬਸੀ ਨੇ ਉਨ੍ਹਾਂ ਨੂੰ ਹਿਲਾ ਕੇ ਰੱਖ ਦਿੱਤਾ। ਉਹ ਕੁੱਝ ਉਦਾਸ ਜਿਹੇ ਰਹਿਣ ਲੱਗ ਪਏ। ਮੇਰੀ ਬੀਬੀ ਨੂੰ ਕਹਿੰਦੇ ਸਨ ਸ਼ਾਇਦ ਮੇਰਾ ਵਕਤ ਨਜ਼ਦੀਕ ਆ ਗਿਆ ਹੈ ਕਿਉਂਕਿ ਅੱਜ ਕੱਲ੍ਹ ਮੇਰਾ ਨਿੱਤ ਨੇਮ ਪੂਰਾ ਨਹੀਂ ਹੁੰਦਾ।'' ਜਾਣੋ, ਉਨ੍ਹਾਂ ਨੂੰ ਆਪਣੇ ਅੰਤਿਮ ਸਮੇਂ ਦਾ ਅਨੁਮਾਨ ਹੋ ਗਿਆ ਸੀ। ਇਸ ਤੋਂ ਕੁਝ ਸਮਾਂ ਬਾਅਦ ਹੀ ਉਨ੍ਹਾਂ ਦਾ ਦੇਹਾਂਤ ਹੋ ਗਿਆ ਸੀ।

***ਬਜ਼ੁਰਗ ਕੇਸਰੀ ਜੀ ਦਾ ਬਾਲ ਹਿਰਦਾ***

ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਾ ਜੀ ਦੀ ਸ਼ਖ਼ਸੀਅਤ ਦੇ ਉਪਰੋਕਤ ਪੱਖ ਨੂੰ ਦਰਸਾਉਂਦੀ ਇੱਕ ਯਾਦ ਮੇਰੇ ਨਾਲ ਸਾਂਝੀ ਕੀਤੀ। ਘਰ ਦੇ ਵਿਹੜੇ ਵਿੱਚ ਕਈ ਬੱਚੇ ਖੇਡ ਰਹੇ ਸਨ। ਕੇਸਰੀ ਜੀ ਨੂੰ ਆਪਣੀ ਐਨਕ ਨਹੀਂ ਸੀ ਲੱਭ ਰਹੀ। ਤਦੇ ਇੱਕ ਬੱਚਾ ਉਨ੍ਹਾਂ ਦੀ ਐਨਕ ਚੁੱਕੀਂ ਆਇਆ,'' ਲਓ, ਤੁਹਾਡੀ ਨੈਂਣਕ।'' ਬਾਕੀ ਬੱਚੇ 'ਨੈਂਣਕ' ਸ਼ਬਦ ਨੂੰ ਸੁਣ ਕੇ ਖੂਬ ਹੱਸੇ। ਐਪਰ ਕੇਸਰੀ ਜੀ ਨੇ ਕਿਹਾ ਪੁੱਤਰ ਜੋ ਤੂੰ ਬੋਲਿਆ ਹੈ, ਠੀਕ ਹੈ। ਨੈਣਾਂ ਉੱਤੇ ਲੱਗਣ ਵਾਲੀ 'ਨੈਣਕ' ਹੀ ਤਾਂ ਹੋਈ। ਇਸੇ ਤਰ੍ਹਾਂ, ਘਰ ਦੇ ਨੇੜੇ ਇੱਕ ਟੋਭੇ ਨੂੰ ਵੇਖ ਕਿਸੇ ਬੱਚੇ ਨੇ ਬੋਲਿਆ 'ਡੋਬਾ'। ਕੇਸਰੀ ਜੀ ਨੇ ਹੱਸਦੇ ਹੋਏ ਕਿਹਾ,''ਪੁੱਤਰ ਇਹ ਵੀ ਠੀਕ ਹੈ। ਜੋ ਡੋਬ ਦੇਵੇ ਉਹ ਡੋਬਾ ਹੀ ਤਾਂ ਹੋਇਆ।'' ਕੇਸਰੀ ਜੀ ਸਮਝਦੇ ਸਨ ਕਿ ਬੱਚਿਆਂ ਨੇ ਵੱਡੇ ਹੋ ਕੇ ਠੀਕ ਉਚਾਰਨ ਆਪੇ ਸਿੱਖ ਲੈਣਾ ਹੈ। ਹੁਣ ਉਨ੍ਹਾਂ ਦਾ ਦਿਲ ਨਹੀਂ ਤੋੜਨਾ।

***ਕੇਸਰੀ ਜੀ ਦਾ ਆਪਣੇ ਪਿੰਡ ਨਾਲ ਪਿਆਰ***

ਕੇਸਰੀ ਜੀ ਨੇ ਆਪਣੀਆਂ ਲਿਖਤਾਂ ਰਾਹੀਂ ਗੁਰੂ ਗ੍ਰੰਥ ਸਾਹਿਬ ਦਾ ਸੁਨੇਹਾ ਲੁਕਾਈ ਤੀਕ ਪਹੁੰਚਾਉਣ ਦਾ ਜਤਨ ਕੀਤਾ। ਉਦੋਂ ਛੋਟੇ ਪਿੰਡਾਂ ਵਿੱਚ ਗੁਰਦਵਾਰੇ ਆਮ ਨਹੀਂ ਸਨ। ਹਸਨਪੁਰ ਵੀ ਗੁਰਦਵਾਰਾ ਨਹੀਂ ਸੀ। ਰਣਜੋਧ ਸਿੰਘ ਗਿੱਲ ਦੇ ਦੱਸਣ ਅਨੁਸਾਰ ਕੇਸਰੀ ਜੀ ਨੇ ਛੇ ਬਿਸਵੇ ਜ਼ਮੀਨ ਆਪਣੇ ਕੋਲੋਂ ਦੇ ਕੇ ਪਿੰਡ ਵਿੱਚ ਗੁਰਦਵਾਰਾ ਉਸਰਵਾਇਆ। ਇਸ ਤਰ੍ਹਾਂ, ਪਿੰਡ ਵਿੱਚ ਸਵੇਰ-ਸ਼ਾਮ ਅਤੇ ਗੁਰਪੁਰਬਾਂ ਦੇ ਮੌਕੇ ਗੁਰਬਾਣੀ ਦਾ ਪ੍ਰਵਾਹ ਹੋਣ ਲੱਗਿਆ।

***ਦੰਭ ਵਿਰੋਧੀ***

ਕੇਸਰੀ ਜੀ ਕਿਸੇ ਵੀ ਕਿਸਮ ਦੇ ਦੰਭ ਦੇ ਸਖ਼ਤ ਖ਼ਿਲਾਫ਼ ਸਨ। ਉਹ ਸਮਝਦੇ ਸਨ ਕਿ ਇਸ ਤਰ੍ਹਾਂ ਭੋਲੇ ਭਾਲੇ ਲੋਕਾਂ ਨੂੰ ਨੁਕਸਾਨ ਪਹੁੰਚਦਾ ਹੈ। ਉਂਜ ਕੇਸਰੀ ਸੀ ਸ਼ਾਂਤ ਸੁਭਾਅ ਦੇ ਮਾਲਕ ਸਨ ਪਰ ਦੰਭੀ ਮਨੁੱਖ ਨੂੰ ਵੇਖ ਕੇ ਉਨ੍ਹਾਂ ਨੂੰ ਗੁੱਸਾ ਬਹੁਤ ਆਉਂਦਾ ਸੀ। ਰਣਜੋਧ ਸਿੰਘ ਗਿੱਲ ਨੇ ਇਸ ਸੰਬੰਧੀ ਇੱਕ ਛੋਟੀ ਜਿਹੀ ਘਟਨਾ ਦੱਸੀ ਹੈ,''ਮੈਨੂੰ ਯਾਦ ਹੈ ਇਕ ਵਾਰ ਇੱਕ ਸਪੇਰਾ ਆਇਆ ਤੇ ਕਹਿਣ ਲੱਗਾ ਕਿ ਬਾਬਾ ਜੀ ਤੁਹਾਡੇ ਘਰ ਵਿਚ ਸੱਪ ਹੈ ਤੇ ਉਹ ਬੀਨ ਬਜਾਕੇ ਕੱਢ ਦੇਵੇਗਾ। ਉਸ ਕਿਹਾ ਮੈਂ ਇੱਥੇ ਗੋਲ ਦਾਇਰੇ ਵਿਚ ਬੈਠ ਕੇ ਬੀਨ ਬਜਾਵਾਂਗਾ ਸੱਪ ਆਪੇ ਆਏਗਾ ਬਾਹਰ। ਨਾਨਾ ਜੀ ਖੇਤ ਚੋਂ ਆਏ ਸਨ। ਉਹ ਸਪੇਰੇ ਦੀ ਗੱਲ ਮੰਨ ਗਏ। ਸਪੇਰੇ ਨੇ ਦਾਇਰਾ ਉਲੀਕ ਲਿਆ ਤੇ ਬੀਨ ਬਜਾਣੀ ਸ਼ੁਰੂ ਕੀਤੀ। ਫਿਰ ਉਹ ਅਚਾਨਕ ਦੌੜ ਕੇ ਅੰਦਰ ਵੜ ਗਿਆ ਤੇ ਹੱਥ ਵਿੱਚ ਸੱਪ ਫੜ ਲਿਆਇਆ। ਨਾਨਾ ਜੀ ਦੇ ਹਥ ਕੁਲਹਾੜੀ ਸੀ। ਉਸ ਦੇ ਡੰਡੇ ਨਾਲ ਸਪੇਰੇ ਦੀ ਕੁਟਾਈ ਕਰਨੀ ਸ਼ੁਰੂ ਕਰ ਦਿਤੀ ਕਿ ਉਹ ਕਾਰ ਛੱਡ ਕੇ ਅੰਦਰ ਕਿਉਂ ਵੜਿਆ। ਨਾਲੇ ਨਾਨਾ ਜੀ ਪੁੱਛਣ,' ਦਸ ਸੱਪ ਕਿਥੋਂ ਆਇਆ?' ਫਿਰ ਕੀ ਸੀ ਉਹ ਮੰਨ ਗਿਆ ਕਿ ਇਹ ਸੱਪ ਉਸ ਦੇ ਕੋਲ ਹੀ ਸੀ । ਤਦ ਨਾਨਾ ਜੀ ਨੇ ਉਸ ਸਪੇਰੇ ਨੂੰ ਪਿੰਡ ਦੀ ਜੂਹ ਤੋਂ ਬਾਹਰ ਕੱਢ ਕੇ ਹੀ ਦਮ ਲਿਆ।''

***ਕੇਸਰੀ ਜੀ ਦਾ ਪੰਥ ਪਿਆਰ***

ਕੇਸਰੀ ਜੀ ਦੇ ਜੀਵਨ ਅਤੇ ਸਾਹਿਤ ਰਚਨਾ ਦਾ ਕੇਂਦਰੀ ਧੁਰਾ ਉਨ੍ਹਾਂ ਦਾ ਪੰਥ ਪਿਆਰ ਰਿਹਾ ਹੈ। ਉਨ੍ਹਾਂ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਅਨੁਸਾਰ ਸਫ਼ਲ ਜੀਵਨ ਬਿਤਾਇਆ ਜਾ ਸਕਦਾ ਹੈ। ਵਿਅਕਤੀ, ਉਸ ਦੇ ਪਰਿਵਾਰ ਅਤੇ ਸਮਾਜ ਨੂੰ ਦਰਪੇਸ਼ ਸਮੱਸਿਆਵਾਂ ਦਾ ਨਿਧਾਨ ਵੀ ਸਿੱਖੀ ਜੀਵਨਜਾਚ ਨੂੰ ਅਪਨਾਇਆਂ ਹੋ ਸਕਦਾ ਹੈ। ਇਸ ਲਈ ਕੇਸਰੀ ਜੀ ਥਾਂ ਪੁਰ ਥਾਂ ਜ਼ੋਰ ਦਿੰਦੇ ਹਨ ਕਿ ਸਾਨੂੰ ਆਪਣੀ ਅਮੀਰ ਵਿਰਾਸਤ ਨੂੰ ਨਹੀਂ ਭੁੱਲਣਾ ਚਾਹੀਦਾ।

***ਵਿਨੋਦ ਅਤੇ ਵਿਅੰਗ***

ਕੇਸਰੀ ਜੀ ਦੀਆਂ ਪ੍ਰਾਪਤ ਲਿਖਤਾਂ ਤੋਂ ਉਨ੍ਹਾਂ ਦੇ ਵਿਨੋਦੀ ਸੁਭਾਅ ਦਾ ਵੀ ਪਤਾ ਲਗਦਾ ਹੈ। ਉਹ ਆਪਣੀ ਲਿਖਤ ਵਿੱਚ ਜ਼ਰੂਰਤ ਅਨੁਸਾਰ ਸਹਿਜ ਹੀ ਹਾਸ ਰਸ ਦਾ ਰੰਗ ਭਰ ਦਿੰਦੇ ਸਨ। ਇਸ ਸੰਬੰਧੀ ਉਨ੍ਹਾਂ ਦੀਆਂ ਕਈ ਰਚਨਾਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ। 'ਜੋ ਰਤਿ ਪੀਵਹਿ ਮਾਣਸਾ ਤਿਨ ਕਉ ਨਿਰਮਲੁ ਚੀਤੁ?' ਨਾਂ ਦੀ

ਲਿਖਤ ਜੋ ਕਿ ਲਘੂ ਇਕਾਂਗੀ ਆਖਿਆ ਜਾ ਸਕਦਾ ਹੈ, ਵਿੱਚ ਉਨ੍ਹਾਂ ਨੇ ਸਧਾਰਨ ਮਨੁੱਖਾਂ ਦਾ ਖ਼ੂਨ ਪੀਣ ਵਾਲੇ ਸਵਾਰਥੀ ਤੱਤਾਂ ਨੂੰ ਪਿੱਸੂਆਂ, ਖਟਮਲਾਂ ਅਰਥਾਤ ਮਾਂਙਣੂੰਆਂ ਤੋਂ ਵੀ ਭੈੜਾ ਦੱਸਿਆ ਹੈ। ਇਹ ਸੁਨੇਹਾ ਦੇਣ ਲਈ, ਕੇਸਰੀ ਜੀ ਨੇ ਇੱਕ ਅਹਿਲਕਾਰ ਅਤੇ ਇੱਕ ਮਾਂਙਣੂੰ ਵਿਚਕਾਰ ਬੜਾ ਦਿਲਚਸਪ ਵਾਰਤਾਲਾਪ ਉਸਾਰਿਆ ਹੈ। ਸਮਾਜਿਕ ਮਸਲੇ ਬਾਰੇ ਇੰਨੀ ਤਿੱਖੀ ਚੋਭ ਨੂੰ ਵੀ ਉਨ੍ਹਾਂ ਨੇ ਵਿਨੋਦੀ ਜੁਗਤ ਰਾਹੀਂ ਪੇਸ਼ ਕਰ ਦਿੱਤਾ ਹੈ। 'ਮੈਂ ਦੇਖੂੰਗੀ ਹੀਰ ਸਿਆਲ' ਅਤੇ 'ਸ਼ਰਾਬੀ ਵਲੋਂ ਅਸੀਸ' ਕਵਿਤਾਵਾਂ ਵਿੱਚ ਵੀ ਕੇਸਰੀ ਜੀ ਦਾ ਵਿਅੰਗ ਵੇਖਣ ਵਾਲਾ ਹੈ। ਕਮਾਲ ਦੀ ਗੱਲ ਇਹ ਹੈ ਕਿ ਕੇ ਸਰੀ ਜੀ ਦੀਆਂ ਅਜਿਹੀਆਂ ਰਚਨਾਵਾਂ, ਕਿਸੇ ਮਨੋਰੰਜਨ ਲਈ ਨਹੀਂ ਬਲਕਿ ਸਮਾਜਿਕ ਸਰੋਕਾਰਾਂ ਵਾਲੀਆਂ ਹਨ।

***ਕਲਮਕਾਰ ਗੁਰਬਖਸ਼ ਸਿੰਘ ਕੇਸਰੀ ਦੀ ਅਹਿਮੀਅਤ***

ਕੇਸਰੀ ਜੀ ਬਾਰੇ ਲਿਖਦਿਆਂ ਮੈਂ ਆਪਣੇ ਆਪ ਨੂੰ ਇੱਕ ਸਵਾਲ ਬਾਰ ਬਾਰ ਕਰਦਾ ਰਿਹਾ ਹਾਂ। ਸਵਾਲ ਇਹ ਕਿ ਅੱਧੀ ਸਦੀ ਤੋਂ ਵੱਧ ਸਮਾਂ ਕੇਸਰੀ ਜੀ ਦੇ ਦੇਹਾਂਤ ਨੂੰ ਹੋ ਗਿਆ ਹੈ। ਬਹੁਤੇ ਲੋਕ ਉਨ੍ਹਾਂ ਨੂੰ ਭੁੱਲ-ਭੁਲਾ ਗਏ ਹਨ। ਫਿਰ ਉਨ੍ਹਾਂ ਦੀਆਂ ਲਿਖਤਾਂ ਨੂੰ ਲੱਭਣ ਅਤੇ ਸੰਭਾਲਣ ਦਾ ਤਰੱਦਦ ਕਿਉਂ? ਕੇਸਰੀ ਜੀ ਦੇ ਜੀਵਨ, ਲਿਖਤਾਂ ਅਤੇ ਸ਼ਖ਼ਸੀਅਤ ਬਾਰੇ ਲਿਖਣ ਲਈ ਸਮਾਂ ਕਿਉਂ ਲਾਇਆ ਜਾਵੇ?

ਫਿਰ ਮੈਂ ਇਸ ਸਵਾਲ ਦਾ ਉੱਤਰ ਦੇਣ ਦਾ ਜਤਨ ਕਰਦਾ ਹਾਂ। ਪੁਆਧ ਦੇ ਇਸ ਖਿੱਤੇ ਵਿੱਚ ਸਾਹਿੱਤਿਕ ਸਿਰਜਣਾ ਦਾ ਕਾਰਜ ਬਹੁਤਾ ਨਹੀਂ ਹੋਇਆ। ਕਈ ਕਾਰਨ ਹਨ ਜਿਨ੍ਹਾਂ ਬਾਰੇ ਇੱਥੇ ਗੱਲ ਕਰਨ ਦੀ ਗੁੰਜਾਇਸ਼ ਨਹੀਂ ਹੈ। ਗਿਆਨੀ ਦਿੱਤ ਸਿੰਘ, ਭਗਤ ਆਸਾ ਰਾਮ, ਅਤੇ ਬਾਰ ਤੋਂ ਆ ਕੇ ਇਸ ਖਿੱਤੇ ਵਿੱਚ ਵੱਸੇ ਕਹਾਣੀਕਾਰ ਨੌਰੰਗ ਸਿੰਘ, ਆਦਿ ਕੁਝ ਨਾਂ ਹੀ ਸਾਡੇ ਕੋਲ ਹਨ। ਫਿਰ, ਇਸ ਮਿੱਟੀ ਦੀ ਦੇਣ ਗੁਰਬਖਸ਼ ਸਿੰਘ ਕੇਸਰੀ ਹਨ। ਉਨ੍ਹਾਂ ਦੀਆਂ ਲਿਖਤਾਂ ਵਿੱਚ ਇਸ ਇਲਾਕੇ ਦੀ ਗੰਧ ਹੈ, ਜਾਣੋ ਇਹ ਖਿੱਤਾ ਹੀ ਉਨ੍ਹਾਂ ਦੀਆਂ ਲਿਖਤਾਂ ਵਿੱਚ ਬੋਲ ਪਿਆ ਹੈ, ਜਿਵੇਂ ਪਹਿਲਾਂ ਭਗਤ ਆਸਾ ਰਾਮ ਦੀਆਂ ਬੋਲੀਆਂ ਵਿੱਚ ਲੋਕ-ਆਤਮਾ ਬੋਲ ਪਈ ਸੀ। ਸੋ, ਜਦ ਕਦੇ ਇਸ ਖਿੱਤੇ ਦਾ ਸਾਹਿੱਤਿਕ ਅਤੇ ਸੱਭਿਆਚਾਰਕ ਇਤਿਹਾਸ ਲਿਖਿਆ ਜਾਵੇਗਾ ਤਦ ਜਾਪੇਗਾ ਜਿਵੇਂ ਕੇਸਰੀ ਜੀ ਨਾਲ ਚਿਰਾਂ ਦਾ ਪੈਦਾ ਹੋਇਆ ਖੱਪਾ ਪੂਰਿਆ ਗਿਆ ਹੈ। ਇਸ ਪ੍ਰਕਾਰ, ਕੇਸਰੀ ਜੀ ਦੇ ਲਿਖੇ ਦੀ ਇਤਿਹਾਸਿਕ ਮਹੱਤਤਾ ਬਣਦੀ ਹੈ।

ਦੂਜਾ, ਨੇੜਲੇ ਪਿੰਡ ਘੜੂੰਆਂ ਵਿੱਚ ਪਾਂਡੋਆਂ ਦੀ ਯਾਦ ਵਿੱਚ ਮੰਦਰ ਹਨ। ਇਹ ਪਿੰਡ ਅਜ਼ਾਦੀ ਦੀ ਤਹਿਰੀਕ ਦੀਆਂ ਸਰਗਰਮੀਆਂ ਦਾ ਵੀ ਕੇਂਦਰ ਰਿਹਾ ਹੈ। ਇਸ ਪਿੰਡ ਦੇ ਇੱਕ ਸ਼ਖ਼ਸ ਸੁਰੈਣ ਸਿੰਘ ਧਨੋਆ ਪੰਜਾਬ ਦੇ ਚੀਫ ਸੈਕਟਰੀ ਦੇ ਅਹੁਦੇ ਤੇ ਰਹੇ ਹਨ। ਸਿੰਘ ਸਭਾ ਲਹਿਰ ਦਾ ਇਸ ਪਿੰਡ ਵਿੱਚ ਚੋਖਾ ਪ੍ਰਭਾਵ ਰਿਹਾ ਹੈ। ਲਾਗਲਾ ਪਿੰਡ ਵੱਡੀ ਮਤੌਲੀ ਸ਼ਹੀਦ ਕਾਂਸ਼ੀ ਰਾਮ ਕਰਕੇ ਇਤਿਹਾਸ ਵਿੱਚ ਦਰਜ ਹੋਇਆ ਹੈ। ਕੇਸਰੀ ਜੀ ਦਾ ਪਿੰਡ ਹਸਨਪੁਰ ਇਸੇ ਆਲੇ-ਦੁਆਲੇ ਵਿੱਚ ਹੈ। ਕੇਸਰੀ ਜੀ ਵੀ ਧਨੋਆ ਗੋਤ ਦੇ ਜੱਟ ਸਨ। ਇਸ ਇਲਾਕੇ ਵਿੱਚ ਹੀ ਮੋਰਿੰਡਾ, ਚਮਕੌਰ ਸਾਹਿਬ, ਅਨੰਦਪੁਰ ਸਾਹਿਬ, ਕੀਰਤਪੁਰ, ਫ਼ਤਿਹਗੜ੍ਹ ਸਾਹਿਬ ਆਦਿ ਸਥਾਨ ਹਨ। ਇਹ ਛੇਵੇਂ, ਸੱਤਵੇਂ ਅਤੇ ਅੱਠਵੇਂ ਗੁਰੂ ਸਾਹਿਬਾਨਾਂ ਦੀਆਂ ਪਵਿੱਤਰ ਯਾਦਾਂ ਨੂੰ ਸਮੋਈ ਬੈਠੇ ਹਨ। ਦਸਵੇਂ ਸਿੱਖ ਗੁਰੂ ਗੋਬਿੰਦ ਸਿੰਘ, ਉਨ੍ਹਾਂ ਦੇ ਪਿਤਾ ਗੁਰੂ ਤੇਗ਼ ਬਹਾਦੁਰ ਜੀ, ਮਾਤਾ ਗੁਜਰੀ ਜੀ ਅਤੇ ਚਾਰ ਸਾਹਿਬਜ਼ਾਦਿਆਂ ਦੀਆਂ ਕਰਨੀਆਂ ਅਤੇ ਕੁਰਬਾਨੀਆਂ ਦੀਆਂ ਪਵਿੱਤਰ ਯਾਦਗਾਰਾਂ ਵਜੋਂ ਵੀ ਸਾਰੇ ਜਹਾਨ ਵਿੱਚ ਇਹ ਸਥਾਨ ਜਾਣੇ ਗਏ ਹਨ। ਕੇਸਰੀ ਜੀ ਨੇ ਆਪਣੀਆਂ ਲਿਖਤਾਂ ਵਿੱਚ ਇਨ੍ਹਾਂ ਮਹਾਨ ਸ਼ਖ਼ਸੀਅਤਾਂ ਦੀ ਸੋਭਾ ਨੂੰ ਗਾਂਵਿਆ ਹੈ। ਕੇਸਰੀ ਜੀ ਦਾ ਲੂੰਅ ਲੂੰਅ ਸਿੱਖ ਇਤਿਹਾਸ ਦੇ ਇਸ ਖਿੱਤੇ ਨਾਲ ਜੁੜੇ ਵਰਕਿਆਂ ਨੂੰ ਨਤਮਸਤਕ ਹੋਇਆ ਹੈ। ਫਿਰ ਅਜਿਹੇ ਕੇਸਰੀ ਜੀ ਨੂੰ ਕੋਈ ਕਿਵੇਂ ਭੁੱਲੇ?

ਕੇਸਰੀ ਜੀ ਦੇ ਪਿੰਡ ਨੂੰ ਜਾਂਦੇ ਕੱਚੇ ਰਾਹਾਂ ਉੱਤੇ ਪੰਜਾਬੀ ਦੇ ਮਹਾਨ ਸਾਹਿੱਤਕਾਰਾਂ ਦੇ ਕਦੇ ਪਦ-ਚਿੰਨ੍ਹ ਪਏ ਸਨ। ਕੇਸਰੀ ਜੀ ਦਾ ਪਿੰਡ ਪੰਜਾਬੀ ਦੇ ਉਨ੍ਹਾਂ ਪੰਜਾਬੀ ਪਿਆਰਿਆਂ ਲਈ ਡਾਢੀ ਖਿੱਚ ਰੱਖਦਾ ਸੀ। ਇਹ ਸਿਰਫ਼ ਤੇ ਸਿਰਫ਼ ਕੇਸਰੀ ਜੀ ਸਦਕਾ ਹੀ ਸੀ।

ਵੱਡੀ ਗੱਲ ਇਹ ਕਿ ਗੁਰਬਖਸ਼ ਸਿੰਘ ਕੇਸਰੀ ਸਿੰਘ ਸਭਾ ਲਹਿਰ ਦੇ ਅੰਤਲੇ ਪੜਾ ਦੇ ਪ੍ਰਤਿਨਿਧ ਸਾਹਿੱਤਕਾਰ ਹਨ। ਇਸ ਇਲਾਕੇ ਵਿੱਚ ਗਿਆਨੀ ਦਿੱਤ ਸਿੰਘ ਦੀ ਸੋਚ ਲਈ ਪ੍ਰਤਿਬੱਧਤਾ ਵਿਖਾਉਣ ਵਾਲੇ ਉਹ ਇਕੱਲੇ ਸ਼ਖ਼ਸ ਸਨ। ਕੀ ਹੋਇਆ ਜੇ ਕੇਸਰੀ ਜੀ ਦੀਆਂ ਚੰਦ ਪੁਸਤਕਾਂ ਹੀ ਬਚ ਪਾਈਆਂ ਹਨ। ਇਨ੍ਹਾਂ ਤੋਂ ਉਸ ਸਿਦਕੀ ਕਲਮਕਾਰ ਦੀ ਕਲਾ ਦਾ ਕੁਝ ਤਾਂ ਆਭਾਸ ਹੋ ਜਾਂਦਾ ਹੈ।

*98141-57137*

**ਸਮਾਪਤ**

—0—

# ਭਗਤ ਕਬੀਰ ਜੀ ਅਤੇ ਉਨ੍ਹਾਂ ਦੀ ਵਿਚਾਰਧਾਰਾ

*ਬਲਬੀਰ ਸਿੰਘ ਬੇਲੀ*

ਆਪ ਜੀ ਦਾ ਜਨਮ ਜੇਠ ਸੁਦੀ 15 ਸੰਮਤ 1455 (ਸੰਨ 1398 ਈ:) ਨੂੰ ਵਿਧਵਾ ਬ੍ਰਾਹਮਣੀ ਦੀ ਕੁੱਖ ਤੋਂ ਬਨਾਰਸ ਲਾਗੇ ਹੋਇਆ। ਉਹ ਆਪ ਨੂੰ ਲਹਿਰ ਤਲਾਉ ਲਾਗੇ ਰੱਖ ਗਈ ਸੀ। ਨੀਰੂ ਜੁਲਾਹੇ ਅਤੇ ਉਸ ਦੀ ਪਤਨੀ ਨੀਮਾ ਨੇ ਆਪ ਜੀ ਦਾ ਪਾਲਣ ਪੋਸ਼ਣ ਕੀਤਾ। ਆਪ ਕਪੜਾ ਬੁਨਣ ਦਾ ਕੰਮ ਕਰਦੇ ਸਨ। ਆਪ ਜੀ ਦੀ ਧਰਮ ਪਤਨੀ ਮਾਈ ਲੋਈ ਜੀ, ਪੁੱਤਰ ਕਮਾਲ ਅਤੇ ਪੁੱਤਰੀ ਕਮਾਲੀ ਸਨ। ਆਪ ਨੇ ਭਗਤ ਰਾਮਾਨੰਦ ਜੀ ਨੂੰ ਗੁਰੂ ਧਾਰਿਆ। ਕੁਝ ਵਿਦਵਾਨ ਸ਼ੇਖ ਤੀਕ ਨੂੰ ਉਨ੍ਹਾਂ ਦਾ ਗੁਰੂ ਦੱਸਦੇ ਹਨ। ਆਪ ਪ੍ਰਭੂ ਭਗਤਾਂ ਦੀ ਸੰਗਤ ਅਤੇ ਨਾਮ ਸਿਮਰਨ ਵਿੱਚ ਜ਼ਿਆਦਾ ਸਮਾਂ ਬਤੀਤ ਕਰਦੇ ਸਨ। ਪ੍ਰਭੂ ਦੇ ਪ੍ਰੇਮ ਵਿੱਚ ਕਈ ਸ਼ਬਦ ਰਚੇ। ਇਨ੍ਹਾਂ ਵਿੱਚ ਮਿਸ਼੍ਰਿਤ , ਪੁਰਾਣੀ ਹਿੰਦੀ ਜਾਂ ਪੂਰਬੀ ਹਿੰਦੀ ਭਾਸ਼ਾ ਦੀ ਵਰਤੋਂ ਕੀਤੀ। ਆਪ ਦੀਆਂ ਰਚਨਾਵਾਂ ਦੇ ਦੋ ਸੰਗ੍ਰਹਿ ਕਬੀਰ ਰਚਨਾਵਲੀ ਅਤੇ ਕਬੀਰ ਬੀਜਕ ਹਨ। ਆਪ ਦੇ ਨਾਮ ਉਪਰ ਇੱਕ ਸੰਪਰਦਾ ਕਬੀਰ ਪੰਥੀ ਹੈ। ਕਾਸ਼ੀ ਵਿੱਚ ਕਬੀਰ ਚੌਰਾਹੇ ਅਤੇ ਲਹਿਰਾ ਤਲਾਓ ਦੇ ਮੰਦਰ, ਆਪ ਜੀ ਯਾਦ ਨੂੰ ਤਾਜ਼ਾ ਕਰਦੇ ਹਨ। ਗੋਰਖਪੁਰ ਤੋਂ ਪੰਦਰਾਂ ਮੀਲ ਪੱਛਮ ਵੱਲ ਮਗਹਰ (ਹੜੰਬੇ) ਯੂ.ਪੀ. ਵਿੱਚ ਸੰਮਤ (1575) ਸੰਨ 1518 ਈ: ਨੂੰ ਤਕਰੀਬਨ 120 ਸਾਲ ਦੀ ਉਮਰ ਭੋਗ ਕੇ ਬ੍ਰਹਮ ਵਿੱਚ ਲੀਨ ਹੋ ਗਏ।

*ਨੋਟ: ਉਪਰੋਕਤ ਹਵਾਲੇ ਮਹਾਨ ਕੋਸ਼ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ ਅਤੇ ਵਿਸ਼ਵ ਕੋਸ਼ ਭਾਗ ਛੇਵਾਂ (ਵਲੋਂ ਭਾਸ਼ਾ ਵਿਭਾਗ ਪੰਜਾਬ) ਵਿੱਚੋਂ ਲਏ ਹਨ।*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਉਨ੍ਹਾਂ ਦੁਆਰਾ ਰਚੀ ਬਾਣੀ ਕੇਵਲ 17 ਰਾਗਾਂ ਵਿੱਚ ਦਰਜ ਹੈ, ਜਿਨ੍ਹਾਂ ਵਿੱਚ 224 ਸ਼ਬਦ, ਬਾਵਨੀ ਅੱਖਰੀ, ਪੰਦ੍ਹ ਥਿਤੀ ਤੇ ਸਤਵਾਰ ਹਨ। ਇਸ ਤੋਂ ਇਲਾਵਾ 243 ਸਲੋਕ ਵੀ ਹਨ। ਉਪਰੋਕਤ ਬਾਣੀ ਵਿਚ ਉਨ੍ਹਾਂ ਨੇ ਕੀ ਵਿਚਾਰਧਾਰਾ ਦਰਸਾਈ ਹੈ, ਆਉ ਜਾਣੂ ਹੋਈਏ:

1. **ਪ੍ਰਮਾਤਮਾ:** ਉਹ ਸਰਬ ਵਿਆਪਕ ਹੈ। ਉਹ ਬੇਅੰਤ ਗੁਣਾਂ ਦਾ ਮਾਲਕ ਹੈ। ਰਿਸ਼ੀ, ਮੁਨੀ ਅਤੇ ਦੇਵਤੇ, ਉਸ ਦਾ ਮੁਕੰਮਲ ਰੂਪ ਬਿਆਨ ਕਰਨ ਤੋਂ ਅਸਮੱਰਥ ਰਹੇ ਹਨ। ਸਾਰੇ ਜਗਤ ਦੀਆਂ ਸਿਆਹੀਆਂ, ਕਲਮਾਂ ਅਤੇ ਕਾਗਜ਼ ਉਸ ਦੇ ਗੁਣਾਂ ਦਾ ਲੇਖਾ-ਜੋਖਾ ਕਰਨ ਲਈ ਬਹੁਤ ਘੱਟ ਹਨ। ਕਬੀਰ ਜੀ ਜ਼ਿਕਰ ਕਰਦੇ ਹਨ:

(ੳ) ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ, ਲਖਕ ਮਹਿ ਖਾਲਿਕੁ॥
ਪੂਰਿ ਰਹਿਓ ਸ੍ਰਬ ਠਾਂਈ॥ (ਪ੍ਰਭਾਤੀ, ਪੰਨਾ 1350)

(ਅ) ਸਨਕ ਸਨੰਦ ਅੰਤੁ ਨਹੀ ਪਾਇਆ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥
(ਆਸਾ, ਪੰਨਾ 478)

(ੲ) ਕਬੀਰ ਸਾਤ ਸਮੁੰਦਹਿ ਮਸੁ ਕਰਉ
ਕਲਮ ਕਰਉ ਬਨਰਾਇ॥
ਬਸੁਧਾ ਕਾਗਦ ਜਉ ਕਰਉ॥
ਹਰਿ ਜਸੁ ਲਿਖਨੁ ਨ ਜਾਇ॥
(ਸਲੋਕ ਕਬੀਰ, ਅੰਗ 1368)

2. **ਸਿਮਰਨ ਦੀ ਬਰਕਤ**: ਸਰੀਰਕ ਮੋਹ ਤੇ ਮਾਇਆ ਦੇ ਫੁਰਨੇ ਖਤਮ ਹੋ ਜਾਂਦੇ ਹਨ। ਕਾਮ, ਆਲਸ, ਚਤੁਰਾਈ, ਅਹੰਕਾਰ ਅਤੇ ਅਮੋੜਪੁਣਾ ਆਦਿ ਵਿਕਾਰਾਂ ਵਿੱਚ ਗ੍ਰਸਿਆ ਮਨ ਸਿਮਰਨ ਦੀ ਬਰਕਤ ਨਾਲ ਪ੍ਰਭੂ ਦੇ ਪ੍ਰੇਮ ਰਸ ਵਿੱਚ ਭਿੱਜਕੇ ਮਿੱਠੇ ਸੁਭਾਅ ਵਾਲਾ ਬਣ ਜਾਂਦਾ ਹੈ, ਮਾਨੋ ਜਿਵੇਂ ਪ੍ਰਮਾਤਮਾ ਨੇ ਅੱਕਾਂ ਉੱਤੇ ਅੰਬ ਪਕਾ ਦਿੱਤੇ ਹੋਣ:

(ੳ) ਬਾਬਾ ਬੋਲਤੇ ਥੇਹੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥
ਸੁਰਤਿ ਮਾਹਿ ਜੋ ਨਿਰਤ ਕਰਤੇ ਕਥਾ ਬਾਰਤਾ ਕਹਤੇ॥
(ਆਸਾ, ਅੰਗ 480)

(ਅ) ਰਾਜਾ ਰਾਮ ਕਕਰੀ ਆਬਰੇ ਪਕਾਏ॥
ਕਿਨੈ ਬੂਝਨ ਹਾਰੈ ਖਾਏ॥ (ਆਸਾ, ਅੰਗ 477)

3. **ਗੁਰੂ ਦੀ ਲੋੜ:** ਗੁਰੂ ਪ੍ਰਭੂ ਤੱਕ ਪਹੁੰਚ ਰੱਖਣ ਵਾਲਾ ਹੈ। ਉਸ ਦੇ ਗਿਆਨ ਨਾਲ ਹਿਰਦੇ ਵਿੱਚ ਪ੍ਰਭੂ ਦੇ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਜਿਵੇਂ ਪਾਣੀ ਘੜੇ ਬਿਨਾਂ ਨਹੀਂ ਟਿੱਕਦਾ, ਤਿਵੇਂ ਗੁਰੂ ਬਿਨਾ ਮਨ ਕਾਬੂ ਵਿੱਚ ਨਹੀਂ ਆਉਂਦਾ। ਗੁਰੂ ਦੇ ਸਨਮੁੱਖ ਹੋ ਕੇ ਜਨਮ ਮਰਨ ਦਾ ਚੱਕਰ ਮੁੱਕ ਜਾਂਦਾ ਹੈ:

(ੳ) ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ॥

(ਅ) ਕੁੰਭ ਬਿਨਾ ਜਲੁ ਨ ਟੀਕਾਵੈ॥

(ਰਾਮਕਲੀ, ਅੰਗ 969)

ਸਾਧੂ ਬਿਨੁ ਐਸੇ ਅਬਗਤੁ ਜਾਵੈ॥

(ਗੋਂਡ, ਅੰਗ 872)

(ੲ) ਕਹਿ ਕਬੀਰੁ ਏਕੈ ਕਰਿ ਕਰਨਾ॥
ਗੁਰਮੁਖਿ ਹੋਇ ਬਹੁਰਿ ਨਹੀ ਮਰਨਾ॥

(ਗੋਂਡ, ਅੰਗ 872)

4. **ਸਤਿਸੰਗਤ ਦੀ ਮਹਾਨਤਾ:** ਸਾਧ ਸੰਗਤ ਹੀ ਅਸਲੀ ਸਵੇਰਗ ਹੈ। ਇਸ ਨਾਲ ਸੰਸਾਰ ਸਮੁੰਦਰ ਤਰ ਜਾਈਦਾ ਹੈ। ਪਰ ਚੰਗੇ ਭਾਗਾਂ ਨਾਲ ਗੁਰਮੁੱਖਾਂ ਦੀ ਸੰਗਤ ਮਿਲਦੀ ਹੈ। ਉੱਚੀ ਮੱਤ ਲੈਣ ਅਤੇ ਪ੍ਰਭੂ ਦੇ ਮਿਲਾਪ ਲਈ ਜਿਨ੍ਹਾਂ ਵੀ ਸਮਾਂ ਮਿਲੇ, ਸਤਿਗਸੰਗਤ ਵਿੱਚ ਜਾ ਕੇ ਪ੍ਰਭੂ ਦੇ ਪਿਆਰਿਆਂ ਨਾਲ ਵਿਚਾਰਾਂ ਕਰਨੀਆਂ ਚਾਹੀਦੀਆਂ ਹਨ:

(ੳ) ਕਹੁ ਕਬੀਰ ਇਹ ਕਹੀਐ ਕਾਹਿ॥
ਸਾਧ ਸੰਗਹਿ ਬੈਕੁੰਠੈ ਆਹਿ॥ (ਗਉੜੀ, ਅੰਗ 325)

(ਅ) ਕਹਤੁ ਕਬੀਰੁ ਸੁਨਹੁ ਰੇ ਸੰਤਹੁ॥
ਸਾਧੁ ਸੰਗਤਿ ਤਰਿ ਜਾਹਿਗਾ॥ (ਮਾਰੂ, ਅੰਗ 1106)

(ੲ) ਕਬੀਰ ਸਾਧੂ ਸੰਗੁ ਪਰਾਪਤੀ
ਲਿਖਿਆ ਹੋਇ ਲਿਲਾਟ॥ (ਸਲੋਕ, ਅੰਗ 1377)

(ਸ) ਕਬੀਰ ਏਕ ਘੜੀ ਆਧੀ ਘਰੀ॥
ਆਧੀ ਹੂੰ ਤੇ ਆਧ॥
ਭਗਤਨ ਸੇਤੀ ਗੋਸਟੇ॥
ਜੋ ਕੀਨੇ ਸੋ ਲਾਭ॥ (ਸਲੋਕ, ਅੰਗ 1377)

5. **ਮਨੁੱਖਾ ਜਨਮ ਦਾ ਮਨੋਰਥ:** ਇਹ ਜਨਮ ਬੜੀ ਮੁਸ਼ਕਿਲ ਨਾਲ ਮਿਲਿਆ ਹੈ ਅਤੇ ਬਾਰ ਬਾਰ ਹੱਥ ਵਿੱਚ ਨਹੀਂ ਆਉਂਦਾ। ਪ੍ਰਭੂ ਦੀ ਬੰਦਗੀ ਕਰਨੀ ਇਸ ਜਨਮ ਦੀ ਖੱਟੀ ਕਮਾਈ ਹੈ। ਮਾਇਆ ਦੇ ਰਸਾਂ ਖਾਤਰ, ਪ੍ਰਮਾਤਮਾ ਨਾਲ ਮਿਲਣ ਦੀ ਇਸ ਵਾਰੀ ਨੂੰ ਹਾਰਨਾ ਹੈ ਜਾਂ ਸਿਮਰਨ ਵਿੱਚ ਜੁੜ ਕੇ ਜਿਤਣਾ ਹੈ, ਇਹ ਵਿਚਾਰ ਮਨੁੱਖ ਨੇ ਆਪ ਕਰਨੀ ਹੈ:

(ੳ) ਕਬੀਰ ਮਾਨਸ ਜਨਮੁ ਦੁਲੰਭੁ ਹੈ॥
ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ॥
ਬਹੁਰਿ ਨ ਲਾਗਹਿ ਡਾਰ॥ (ਸਲੋਕ, ਅੰਗ 1366)

(ਅ) . ਭਜਹੁ ਗੋੁਬਿੰਦ ਭੂਲਿ ਮਤ ਜਾਹੁ॥
ਮਾਨਸ ਜਨਮ ਕਾ ਏਹੀ ਲਾਹੁ॥

(ਭੈਰਉ, ਅੰਗ 1159)

(ੲ) ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥
ਘਟਿ ਭੀਤਰਿ ਤੂ ਦੇਖੁ ਬੀਚਾਰਿ॥
ਕਹਤ ਕਬੀਰੁ ਜੀਤਿ ਕੈ ਹਾਰਿ॥
ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥

(ਭੈਰਉ, ਅੰਗ 1159)

6. **ਸੰਸਾਰੀ ਜੀਵ ਚਲਾਇਮਾਨ ਹਨ:** ਜਗਤ ਵਿੱਚ ਮਨੁੱਖ ਦੀ ਜਿੰਦਗੀ ਸੁਪਨੇ ਵਰਗੀ ਹੈ। ਇਥੇ ਕੋਈ ਵੀ ਜੀਵ ਥਿਰ ਰਹਿਣ ਵਾਲਾ ਨਹੀਂ। ਹੋਰ ਜੀਣ ਦੀ ਲਾਲਸਾ ਛੱਡਕੇ ਕੇਵਲ ਪ੍ਰਮਾਤਮਾ ਦਾ ਸਿਮਰਨ ਕਰਨ ਚਾਹੀਦਾ ਹੈ:

(ੳ) ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ॥

ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ॥ (ਆਸਾ, ਅੰਗ 482)

(ਅ) ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈ ਹੈ ਰੇ॥

(ਬਿਲਾਵਲ, ਅੰਗ 855)

(ੲ) ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ॥

(ਧਨਾਸਰੀ, ਅੰਗ 682)

7. **ਮਾਇਆ ਦਾ ਪ੍ਰਭਾਵ ਅਤੇ ਬਚਾਓ ਦਾ ਵਸੀਲਾ:** ਮਾਇਆ ਐਸੀ ਬਲਵਾਨ ਅਤੇ ਮਨ ਨੂੰ ਮੋਹ ਲੈਣ

ਵਾਲੀ ਹੈ ਕਿ ਸਮੁੰਦਰ, ਸਵਰਗ ਅਤੇ ਧਰਤੀ (ਸਾਰੇ ਸੰਸਾਰ) ਦੇ ਜੀਵਾਂ ਉੱਤੇ ਇਸ ਦਾ ਪ੍ਰਭਾਵ ਹੈ। ਮਾਨੋ ਨਿਲੱਜ ਮਾਇਆ ਹੀ ਵਾਜਾ ਹਰ ਪਾਸੇ ਠਨ-ਠਨ ਕਰਕੇ ਵੱਜ ਰਿਹਾ ਹੈ। ਗੁਰੂ ਦੀ ਸੰਗਤ ਅਤੇ ਪ੍ਰਮਾਤਮਾ ਦੇ ਸਿਮਰਨ ਸਦਕਾ ਇਸ ਤੋਂ ਬਚਿਆ ਜਾ ਸਕਦਾ ਹੈ:

(ੳ) ਮਾਇਆ ਅੰਤਰਿ ਭੀਨੇ ਦੇਵ॥
ਸਾਗਰ ਇੰਦ੍ਰਾ ਅਰ ਧਰਤੇਵ॥
(ਭੈਰਉ, ਅੰਗ 1160)

(ਅ) ਨਕਟੀ ਕੋ ਠਨਗਨੁ ਬਾਡਾ ਤੂੰ॥
ਕਿਨਹਿ ਬਿਬੇਕੀ ਕਾਟੀ ਤੂੰ॥ (ਆਸਾ, ਅੰਗ 716)

(ੲ) ਕਹਿ ਕਬੀਰੁ ਜਿਸੁ ਉਦਰੁ ਤਿਸੁ ਮਾਇਆ॥
ਤਬ ਛੂਟੈ ਜਬ ਸਾਧੂ ਪਾਇਆ॥
(ਭੈਰਉ, ਅੰਗ 1160)

(ਸ) ਤ੍ਰਿਸਨਾ ਅਰੁ ਮਾਇਆ ਭ੍ਰਮ ਚੂਕਾ॥
ਚਿਤਵਤ ਆਤਮ ਰਾਮਾ॥
(ਰਾਗ ਕੇਦਾਰਾ, ਅੰਗ 1123)

8. **ਜਾਤ-ਪਾਤ ਦਾ ਖੰਡਨ:** ਸਾਰੇ ਜੀਵਾਂ ਦੀ ਉਤਪਤੀ ਪ੍ਰਮਾਤਮਾ ਦੀ ਅੰਸ਼ ਤੋਂ ਹੋਈ ਹੈ। ਫਿਰ ਕੌਣ ਉੱਚੀ ਅਤੇ ਕੌਣ ਨੀਵੀ ਕੁਲ ਦਾ ਹੈ? ਵੈਸੇ ਵੀ ਮਾਂ ਦੇ ਪੇਟ ਵਿੱਚ ਕਿਸ ਨੇ ਕੁਲ ਬਾਰੇ ਜਾਣਿਆ ਸੀ? ਜਦੋਂ ਸਾਰੇ ਜੀਵਾਂ ਵਿੱਚ ਇਕ ਪ੍ਰਮਾਤਮਾ ਦਾ ਹੀ ਨੂਰ ਜਗ ਮਗਾ ਰਿਹਾ ਹੈ ਤਾਂ ਕਿਸੇ ਦਾ ਜਾਤ ਕਰਕੇ ਉੱਚੇ ਅਤੇ ਕਿਸੇ ਦਾ ਜਾਤ ਕਰਕੇ ਨੀਵਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸੋ ਜਾਤਾਂ ਦਾ ਅਹੰਕਾਰ ਤੇ ਵਿਤਕਰਾ ਕਰਕੇ ਜਨਮ ਅੰਞਾਈ ਨਹੀਂ ਗਵਾਉਂਦਾ ਚਾਹੀਦਾ:

(ੳ) ਗਰਭ ਵਾਸ ਮਹਿ ਕੁਲੁ ਨਹੀ ਜਾਤੀ॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਇ॥
ਬਾਮਨ ਕਹਿ ਕਹਿ ਜਨਮੁ ਮਤ ਖੋਇ॥ ਰਹਾਉ॥
(ਗਉੜੀ, ਅੰਗ 324)

(ਅ) ਅਵਲਿ ਅਲਹ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ॥ (ਪ੍ਰਭਾਤੀ, ਅੰਗ 1349)

9. **ਕਰਮਕਾਡਾਂ ਦਾ ਖੰਡਨ:** ਤੀਰਥਾਂ ਤੇ ਇਸ਼ਨਾਨ ਕਰਨ ਨਾਲ ਮਨ ਦੀ ਮੈਲ ਨਹੀਂ ਉਤਰਦੀ ਅਤੇ ਨਾ ਹੀ ਕਿਸੇ ਖਾਸ ਤੀਰਥ ਅਸਥਾਨ ਉੱਤੇ ਪ੍ਰਾਣ ਤਿਆਗਣ ਨਾਲ ਮੁਕਤੀ ਮਿਲਦੀ ਹੈ। ਗੁਰੂ ਦੇ ਰਾਹ ਉੱਤੇ ਚੱਲਣਾ ਹੀ ਤੀਰਥ ਇਸ਼ਨਾਨ ਹੈ। ਪ੍ਰਭੂ ਦਾ ਭਗਤ ਤੀਰਥ ਅਸਥਾਨ ਉੱਤੇ ਨਹੀਂ, ਸਗੋਂ ਹੜੰਬੀ (ਮਗਹਰ) ਵਰਗੀ ਸਰਾਪੀ ਧਰਤੀ ਉੱਤੇ ਵੀ ਮਰੇ ਤਾਂ ਉਹ ਆਪ ਅਤੇ ਕੁਲ ਨੂੰ ਵੀ ਤਾਰ ਲੈਂਦਾ ਹੈ:

(ੳ) ਕਾਂਇਆ ਮਾਂਜਸਿ ਕਉਨ ਗੁਨਾ॥
ਜਉ ਘਟ ਭੀਤਿਰ ਹੈ ਮਲਨਾ॥
(ਸੋਰਠਿ, ਅੰਗ 656)

(ਅ) ਪੂਜਹੁ ਰਾਮੁ ਏਕੁ ਹੀ ਦੇਵਾ॥
ਸਾਚਾ ਨਾਵਣੁ ਗੁਰ ਕੀ ਸੇਵਾ॥
(ਆਸਾ, ਪੰਨਾ 484)

(ੲ) ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥
(ਆਸਾ, ਅੰਗ 484)

ਡਾਕਟਰ ਦੀ ਸਲਾਹ ਨਾਲ ਅੰਨ ਦਾ ਸੇਵਨ ਨਾ ਕਰਨਾ ਕਿਸੇ ਹੱਦ ਤੱਕ ਵਾਜਬ ਹੈ, ਪਰ ਕਿਸੇ ਫਲ ਜਾਂ ਇਛਾ ਪੂਰਤੀ ਹਿੱਤ ਵਰਤ ਰੱਖਣੇ ਨਿਰੋਲ ਪਾਖੰਡ ਹਨ। ਭੁੱਖੇ ਰਹਿਣ ਨਾਲ ਨਾ ਭਗਤੀ ਹੋ ਸਕਦੀ ਹੈ ਤੇ ਨਾ ਹੀ ਰੱਬ ਮਿਲਦਾ ਹੈ:

ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥
ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥ (ਗੋਂਡ, ਅੰਗ 873)

ਨਿਰਜੰਦ ਮੂਰਤੀ ਦੀ ਪੂਜਾ ਲਈ ਜਾਨਦਾਰ ਪੱਤਿਆਂ ਨੂੰ ਤੋੜਨਾ ਵੱਡੀ ਭੁੱਲ ਹੈ। ਜੋ ਪੱਥਰਾਂ ਦੀ ਪੂਜਾ ਕਰਕੇ ਇਸਨੂੰ ਪ੍ਰਮਾਤਮਾ ਦੀ ਭਗਤੀ ਸਮਝਦੇ ਹਨ, ਉਹ ਅਗਿਆਨਤਾ ਦੀ ਡੂੰਘੀ ਖੱਡ ਵਿੱਚ ਡਿਗੇ ਪਏ ਹਨ। ਪੱਥਰ ਪ੍ਰਮਾਤਮਾ ਨਹੀਂ ਹੋ ਸਕਦਾ ਕਿਉਂਕਿ ਇਸ਼ਟ (ਸਤਿਗੁਰ) ਤਾਂ ਜੀਉਂਦਾ ਜਾਗਦਾ ਦੇਵਤਾ ਹੈ:

(ੳ) ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥

ਬਾਕੀ ਸਫਾ 23 'ਤੇ

# ਪਾਖੰਡਵਾਦ ਬਨਾਮ ਧੰਨੇ ਭਗਤ ਦੀ ਪ੍ਰੇਮ ਭਗਤੀ

*ਰਮੇਸ਼ ਬੱਗਾ ਚੋਹਲਾ*

ਮੱਧ ਕਾਲ ਵਿਚ ਉੱਭਰੀ ਭਗਤੀ ਲਹਿਰ ਨੇ ਮਨੁੱਖ ਦੇ ਅਧਿਆਤਮਕ ਵਿਕਾਸ ਵਿਚ ਇੱਕ ਅਹਿਮ ਯੋਗਦਾਨ ਪਾਇਆ ਹੈ। ਇਸ ਲਹਿਰ ਨਾਲ ਜੁੜੇ ਭਗਤ ਆਪਣੀ ਭਗਤੀ-ਭਾਵਨਾ ਸਦਕਾ ਅਕਾਲ ਪੁਰਖ ਦੀ ਕਿਰਪਾ ਦੇ ਵਿਸ਼ੇਸ਼ ਪਾਤਰ ਰਹੇ ਹਨ। ਇਲਾਕਾਈ ਅਤੇ ਭਾਸ਼ਾਈ ਹੱਦਬਸਤ ਤੋਂ ਉਪਰ ਉੱਠ ਕੇ ਵਿਚਰਨ ਵਾਲੇ ਇਹ ਮਹਾਂਪੁਰਖ ਆਪਣੀ ਸਰਬ ਕਲਿਆਣੀ ਸੋਚ ਸਦਕਾ ਆਪਸੀ ਭਾਈਚਾਰੇ ਅਤੇ ਬਰਾਬਰਤਾ ਦੇ ਹਾਮੀ ਰਹੇ ਹਨ। ਅਥਾਹ ਸ਼ਰਧਾ ਅਤੇ ਦ੍ਰਿੜ ਇਰਾਦੇ ਦੇ ਮਾਲਕ ਇਨ੍ਹਾਂ ਭਗਤਾਂ ਨੇ ਆਪਣੀ ਰੂਹ ਨੂੰ ਰੱਬੀ ਰੰਗ ਵਿਚ ਰੰਗ ਕੇ ਅਜਿਹੇ ਵੱਡਮੁੱਲੇ ਅਤੇ ਪਵਿੱਤਰ ਬਚਨ ਉਚਾਰਣ ਕੀਤੇ ਹਨ ਜਿਨ੍ਹਾਂ ਨੂੰ ਪੜ੍ਹ-ਸੁਣ ਕੇ ਕੋਈ ਵੀ ਵਿਅਕਤੀ ਆਪਣੇ ਲੋਕ ਅਤੇ ਪ੍ਰਲੋਕ ਨੂੰ ਸੁਹੇਲਾ ਬਣਾ ਸਕਦਾ ਹੈ। ਸਮਾਜਿਕ ਅਤੇ ਸਭਿਆਚਾਰਕ ਵਖਰੇਵੇਂ ਦੇ ਬਾਵਜੂਦ ਇਨ੍ਹਾਂ ਭਗਤਾਂ ਦੀ ਟੇਕ ਹਮੇਸ਼ਾਂ ਇੱਕ ਅਕਾਲ ਪੁਰਖ 'ਤੇ ਰਹੀ ਹੈ। ਇਸ ਟੇਕ ਸਦਕਾ ਹੀ ਇਹ ਭਗਤ ਉਸ ਪਰਮ ਪਿਤਾ ਨਾਲ ਇਕਸੁਰ ਹੁੰਦੇ ਰਹੇ ਹਨ। ਸੋਚ ਪੱਖੋਂ ਉੱਚੇ ਅਤੇ ਵਿਹਾਰ ਪੱਖੋਂ ਸੁੱਚੇ ਇਨ੍ਹਾਂ ਭਗਤਾਂ ਦੀ ਚਾਲ ਸੰਸਾਰੀਆਂ ਨਾਲੋਂ ਕੁੱਝ ਨਿਰਾਲੀ ਬਣੀ ਰਹੀ ਹੈ। ਇਸ ਚਾਲ ਦੀ ਗਵਾਹੀ ਤੀਸਰੇ ਪਾਤਸਾਹ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਪਾਵਨ ਬਾਣੀ ਆਨੰਦ ਸਾਹਿਬ ਦੀ 14ਵੀਂ ਪਾਉੜੀ ਵਿਚ ਇਸ ਤਰ੍ਹਾਂ ਭਰਦੇ ਹਨ:-

***ਭਗਤਾ ਕੀ ਚਾਲ ਨਿਰਾਲੀ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ। ।ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥***

(ਅੰਗ-918)

ਇਸ ਨਿਰਾਲੀ ਚਾਲ ਕਾਰਨ ਭਗਤਾਂ ਅਤੇ ਸੰਸਾਰੀਆਂ ਦਾ ਜੋੜ ਘੱਟ ਹੀ ਆਉਂਦਾ ਰਿਹਾ ਹੈ। ਇਨ੍ਹਾਂ ਬਿਖਮ ਮਾਰਗ ਦੇ ਪਾਂਧੀ ਭਗਤਾਂ ਨੂੰ ਜਦੋਂ ਕਦੇ ਸੰਸਾਰੀ ਲੋਕਾਂ ਨੇ ਸਤਾਉਣ ਜਾਂ ਅਜਮਾਉਣ ਦਾ ਕੋਈ ਕੋਝਾ ਯਤਨ ਕੀਤਾ ਹੈ ਤਾਂ ਆਪਣੇ ਪਿਆਰੇ ਭਗਤਾਂ ਦੀ ਬਾਂਹ ਪ੍ਰਭੂ ਨੇ ਅੱਗੇ ਹੋ ਕੇ ਆਪ ਫੜੀ ਹੈ। ਇਸ ਗੱਲ ਨੂੰ ਤਸਦੀਕ ਕਰਦੇ ਹੋਏ ਚੌਥੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਇੰਝ ਫ਼ੁਰਮਾਉਂਦੇ ਹਨ :-

***ਹਰਿ ਜੁਗ ਜੁਗ ਭਗਤ ਉਪਾਇਆ***
***ਪੈਜ ਰਖਦਾ ਆਇਆ ਰਾਮ ਰਾਜੇ॥***

ਸਿਦਕਦਿਲੀ ਅਤੇ ਸਮਰਪਣ ਦੀ ਭਾਵਨਾ ਨਾਲ ਕੀਤੀ ਪ੍ਰੇਮਾ-ਭਗਤੀ ਜਦੋਂ ਆਪਣੀ ਸਿਖਰ ਛੋਹ ਜਾਂਦੀ ਹੈ ਤਾਂ ਉਸ ਵਕਤ ਰੱਬ ਨੂੰ ਵੀ ਇਨ੍ਹਾਂ ਭਗਤਾਂ ਦੀ ਗ਼ੁਲਾਮੀ ਕਰਨੀ ਪੈ ਜਾਂਦੀ ਹੈ। ਅਜਿਹੀ ਹੀ ਗ਼ੁਲਾਮੀ ਰੱਬ ਨੂੰ ਧੰਨੇ ਭਗਤ ਦੀ ਵੀ ਕਰਨੀ ਪਈ ਸੀ ਜਦੋਂ ਉਸ ਨੇ ਆਪਣੇ ਭੋਲੇਪਨ ਅਤੇ ਦ੍ਰਿੜ ਵਿਸ਼ਵਾਸ ਨਾਲ ਉਸ ਨੂੰ ਆਪਣਾ ਸੱਜਣ ਬਣਾ ਲਿਆ ਸੀ।

(2) ਜੱਟਕੀ ਜ਼ਿੱਦ ਤੇ ਅਟੱਲ ਭਰੋਸਤਾ ਨਾਲ ਰੱਬੀ ਬਖ਼ਸ਼ਿਸ਼ ਦਾ ਪਾਤਰ ਬਣਨ ਵਾਲੇ ਅਤੇ ਇਸ ਬਖ਼ਸ਼ਿਸ਼ ਦੀ ਬਦੌਲਤ ਆਪਣੇ ਖੇਤਾਂ ਦੇ ਨੱਕੇ ਮੁੜਵਾਉਣ ਵਾਲੇ ਭਗਤ ਧੰਨਾ ਜੀ ਦਾ ਜਨਮ 20 ਅਪ੍ਰੈਲ ਸੰਨ 1416 ਨੂੰ ਰਾਜਸਥਾਨ ਦੇ ਟਾਂਕ ਇਲਾਕੇ ਦੇ ਪਿੰਡ ਧੂਆਨ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਭਾਈ ਭੋਲਾ ਅਤੇ ਮਾਤਾ ਦਾ ਨਾਮ ਧੰਨੋ ਸੀ। ਆਪ ਦਾ ਸ਼ੁਮਾਰ ਉਨ੍ਹਾਂ ਸਿਦਕਵਾਨਾਂ ਵਿਚ ਕੀਤਾ ਜਾਂਦਾ ਹੈ 'ਜਿਹੜੇ ਆਪਣਾ ਹੱਥ ਕਾਰ (ਕਿਰਤ) ਵੱਲ ਅਤੇ ਦਿਲ ਯਾਰ (ਪ੍ਰਭੂ)' ਵੱਲ ਲਗਾਈ ਰੱਖਦੇ ਹਨ। ਇਸ ਲਗਨ ਸਦਕਾ ਉਨ੍ਹਾਂ ਨੇ ਉਸ ਪਰਮ ਪਿਤਾ ਦੇ ਨਾ ਸਿਰਫ ਦਰਸ਼ਨ ਹੀ ਕੀਤੇ ਸਗੋਂ ਉਸ ਨੂੰ ਆਪਣੇ ਕੰਮ-ਕਾਜ ਦਾ ਹਿੱਸਾ ਵੀ ਬਣਾ ਲਿਆ।

ਭਗਤ ਧੰਨਾ ਜੀ ਨਾਲ ਜੁੜੇ ਸਾਖੀ-ਸਾਹਿਤ ਨੂੰ ਪੜ੍ਹਨ ਤੋਂ ਬਾਅਦ ਜਿਹੜੀਆਂ ਗੱਲਾਂ ਪ੍ਰਮੁੱਖ ਰੂਪ ਵਿਚ ਉਭਰ ਕੇ ਸਾਹਮਣੇ ਆਉਂਦੀਆਂ ਹਨ, ਉਨ੍ਹਾਂ ਦੇ ਅਨੁਸਾਰ ਬਚਪਨ ਸਮੇਂ ਤੋਂ ਧਾਰਮਿਕ ਰੁਚੀਆਂ ਰੱਖਣ ਵਾਲੇ ਭਗਤ ਧੰਨਾ ਜੀ ਦਾ ਜੀਵਨ ਬਹੁਤ ਹੀ ਸਾਦਾ ਅਤੇ ਸੰਘਰਸ਼ਮਈ ਸੀ। ਇੱਕ ਦਿਨ ਉਨ੍ਹਾਂ ਨੇ ਇੱਕ ਪੰਡਿਤ ਨੂੰ ਠਾਕੁਰ ਦੀ ਪੂਜਾ ਕਰਦੇ ਹੋ

ਬੜੇ ਧਿਆਨ ਨਾਲ ਦੇਖਿਆ। ਦੇਖਣ ਤੋਂ ਉਪਰੰਤ ਭਗਤ ਜੀ ਦੇ ਮਨ ਵਿਚ ਵੀ ਪੂਜਾ ਦੀ ਇੱਛਾ ਪ੍ਰਚੰਡ ਹੋ ਗਈ। ਆਪਣੀ ਇਸ ਪ੍ਰਚੰਡਿਤ ਇੱਛਾ ਕਾਰਨ ਉਨ੍ਹਾਂ ਨੇ ਉਸ ਪੰਡਿਤ ਜੀ ਤੋਂ ਠਾਕੁਰ ਦੀ ਮੰਗ ਕੀਤੀ। ਬਦਲੇ ਵਿਚ ਉਸ ਪੰਡਿਤ ਨੇ ਭਗਤ ਜੀ ਨੂੰ ਕੁੱਝ ਦੁਨਿਆਵੀ ਵਸਤਾਂ ਦਕਸ਼ਣਾ ਦੇ ਰੂਪ ਵਿਚ ਦੇਣ ਲਈ ਕਿਹਾ। ਜੋ ਭਗਤ ਜੀ ਨੇ ਸਹਿਜ ਨਾਲ ਹੀ ਦੇਣੀਆਂ ਪ੍ਰਵਾਨ ਕਰ ਲਈਆਂ। ਇਸ ਸਮਝੌਤੇ ਤੋਂ ਬਾਅਦ ਉਸ ਚੁਸਤ ਅਤੇ ਲਾਲਚੀ ਪੰਡਿਤ ਨੇ ਇਕ ਸਧਾਰਣ ਪੱਥਰ ਭਗਤ ਧੰਨਾ ਜੀ ਦੇ ਸਪੁਰਦ ਕਰ ਦਿੱਤਾ। ਸਿਦਕੀ ਭਾਵਨਾ ਅਤੇ ਸੱਚੀ ਲਗਨ ਵਾਲੇ ਭਗਤ ਨੇ ਉਸ ਸਧਾਰਣ ਪੱਥਰ (ਭਗਵਾਨ ਸਮਝ ਕੇ) ਦਾ ਇਸ਼ਨਾਨ ਕਰਾ ਕੇ ਉਸ ਦੀ ਪੂਜਾ ਕੀਤੀ ਅਤੇ ਉਸ ਨੂੰ ਪ੍ਰਸ਼ਾਦੇ-ਪਾਣੀ ਨੂੰ ਭੋਗ ਲਗਾਉਣ ਲਈ ਕਿਹਾ। ਪੱਥਰ ਵੱਲੋਂ ਕੋਈ ਹੁੰਗਾਰਾ ਨਾ ਮਿਲਦਾ ਦੇਖ ਕੇ ਭਗਤ ਨੇ ਆਪ ਵੀ ਕੁੱਝ ਖਾਣ ਤੋਂ ਇਨਕਾਰ ਕਰ ਦਿੱਤਾ। ਭਗਤ ਧੰਨਾ ਜੀ ਦੇ ਇਸ ਹੱਠ ਦੀ ਗਵਾਹੀ ਭਾਈ ਗੁਰਦਾਸ ਜੀ ਨੇ ਆਪਣੀ ਦਸਵੀਂ ਵਾਰ ਦੀ ਤੇਰਵੀਂ ਪਾਉੜੀ ਵਿਚ ਇਸ ਤਰ੍ਹਾਂ ਭਰੀ ਹੈ:_

*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।*
*ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।*
*ਹਉ ਭੀ ਮੁਹੁ ਨ ਜਠਾਲਾਸਾਂ ਤੂ ਰੁਠਾ ਮੈ ਕਿਹੁ ਨਾ ਸੁਖਾਵੈ।*
*ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਬਿੰਦੁ ਮਿਲਾਵੈ।*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਸੰਤ ਰਾਗ ਦੇ ਇੱਕ ਸ਼ਬਦ ਵਿਚ ਜਿਥੇ ਹੋਰ ਬਹੁਤ ਸਾਰੇ ਭਗਤਾਂ ਦੀ ਕਰੜੀ ਕਮਾਈ ਦਾ ਜ਼ਿਕਰ ਕਰਦੇ ਹਨ ਓਥੇ ਭਗਤ ਧੰਨਾ ਜੀ ਨੂੰ 'ਧੰਨਾ ਸੇਵਿਆ ਬਾਲ ਬੁਧਿ' ਕਹਿ ਕੇ ਉਨ੍ਹਾਂ ਦੇ ਪ੍ਰਭੂ-ਮਿਲਾਪ ਦਾ ਹਵਾਲਾ ਵੀ ਦਿੰਦੇ ਹਨ।

(3) ਗੁਰੂ ਗ੍ਰੰਥ ਸਾਹਿਬ ਦੇ ਅੰਗ 487 ਉਪਰ ਸੁਸ਼ੋਭਿਤ ਆਪਣੇ ਇਕ ਹੋਰ ਪਾਵਨ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਪੰਜਵੇਂ ਨਾਨਕ ਫ਼ੁਰਮਾਉਂਦੇ ਹਨ:-

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥

ਗੁਰੂ ਅਰਜਨ ਦੇਵ ਪਾਤਸ਼ਾਹ ਇਨ੍ਹਾਂ ਪਾਵਨ ਪੰਕਤੀਆਂ ਰਾਹੀਂ ਇਹ ਸੰਕੇਤ ਦੇ ਰਹੇ ਹਨ ਕਿ ਭਗਤ ਧੰਨਾ ਜੀ ਨੇ ਇਸ ਗੱਲ ਨੂੰ ਭਲੀ-ਭਾਂਤ ਸਮਝ ਲਿਆ ਸੀ ਕਿ ਪਰਮਾਤਮਾ ਨੂੰ ਹਿਰਦੇ ਵਿਚ ਵਸਾਉਣ ਨਾਲ ਜਿਥੇ ਉਸ ਤੋਂ ਪੂਰਵਕਾਲੀ ਭਗਤਾਂ (ਨਾਮਦੇਵ, ਰਵੀਦਾਸ ਅਤੇ ਸੈਣ ਆਦਿ) ਨੇ ਰੱਬੀ ਪਿਆਰ ਨੂੰ ਹਾਸਲ ਕਰ ਲਿਆ ਸੀ ਤਾਂ ਭਗਤੀ ਦੀ ਇਹ ਵਿਧੀ ਉਸ ਨੂੰ ਵੀ ਪਰਮੇਸ਼ਰ ਤੱਕ ਪਹੁੰਚਾ ਸਕਦੀ ਹੈ। ਤੇ ਉਸ ਦੀ ਇਸ ਸਮਰਪਣ ਦੀ ਭਾਵਨਾ ਵਾਲੀ ਭਗਤੀ ਨੇ ਉਸ ਨੂੰ ਸਾਖਿਆਤ ਰੂਪ ਵਿਚ ਪ੍ਰਭੂ ਦੇ ਦਰਸ਼ਨ-ਦੀਦਾਰੇ ਕਰਵਾ ਦਿੱਤੇ ਸਨ। ਗੱਲ ਸਿਰਫ ਦਰਸ਼ਨ-ਦੀਦਾਰੇ ਤੱਕ ਹੀ ਸੀਮਤ ਨਹੀਂ ਰਹੀ ਸਗੋਂ ਪ੍ਰਭੂ ਨੇ ਆਪਣੇ ਪਿਆਰੇ ਅਤੇ ਨਿਆਰੇ ਭਗਤ ਦੇ ਕਾਰਜ ਵੀ ਆਪਣੇ ਜ਼ਿੰਮੇ ਲੈ ਲਏ ਸਨ। ਗੋਪਾਲ ਵੱਲੋਂ ਨਿਭਾਏ ਜਾ ਰਹੇ ਇਸ ਜ਼ਿੰਮੇ ਨੂੰ ਦੇਖ ਕੇ ਹੀ ਭਗਤ ਧੰਨਾ ਜੀ ਉਚਾਰਦੇ ਹਨ:-

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥1॥ ਰਹਾਉ॥*

ਭਗਤ ਧੰਨਾ ਜੀ ਦੀ ਧੰਨਤਾ ਇਸ ਗੱਲ ਵਿਚ ਵੀ ਹੈ ਕਿ ਜਿਥੇ ਕੁੱਝ ਧਾਰਮਿਕ ਰਹਿਬਰ ਔਰਤ ਨੂੰ ਭਗਤੀ-ਮਾਰਗ ਲਈ ਬਾਧਾ ਮਹਿਸੂਸਦੇ ਹਨ ਉੱਥੇ ਉਹ ਧੜੱਲੇ ਨਾਲ ਆਖ ਰਹੇ :- ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥

ਔਰਤ ਜਾਤੀ ਅਤੇ ਕਿਰਤ ਦੇ ਪ੍ਰਤੀ ਅਜਿਹੀ ਸਤਿਕਾਰਤ ਤੇ ਨੇਕ ਸੋਚ ਰੱਖਣ ਵਾਲੇ ਭਗਤ ਧੰਨਾ ਜੀ ਦਾ ਰੱਜਵਾਂ ਅਤੇ ਫਬਵਾਂ ਸਤਿਕਾਰ ਕਰਦਿਆਂ ਹੀ ਬਾਣੀ ਕੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦੋਂ ਇਲਾਹੀ ਬਚਨਾਂ ਦਾ ਉਚਾਰਣ ਕਰਨ ਵਾਲੇ ਛੇ ਗੁਰੂ ਸਾਹਿਬਾਨਾਂ, ਗਿਆਰਾਂ ਭੱਟਾਂ, ਚਾਰ ਗੁਰੂ ਦੇ ਨਿਕਟਵਰਤੀਆਂ ਅਤੇ ਪੰਦਰਾਂ ਭਗਤਾਂ ਦੀ ਬਾਣੀ ਨੂੰ ਇਕ (ਆਦਿ ਗ੍ਰੰਥ ਸਾਹਿਬ ਦੇ ਰੂਪ ਵਿਚ) ਲੜੀ ਵਿਚ ਪਰੋਇਆ ਸੀ ਤਾਂ ਉਸ ਵਿਚ ਭਗਤ ਧੰਨਾ ਜੀ ਦੇ ਤਿੰਨ ਪਵਿੱਤਰ ਸ਼ਬਦ (ਦੋ ਰਾਗ ਆਸਾ ਅਤੇ ਇੱਕ ਰਾਗ ਧਨਾਸਰੀ) ਵੀ ਸ਼ਾਮਿਲ ਕਰ ਲਏ ਸਨ।

ਭਗਤੀ ਲਹਿਰ ਦੇ ਪ੍ਰਮੁੱਖ ਭਗਤ ਧੰਨਾ ਜੀ ਆਪਣੀ ਧਾਰਮਿਕ ਅਤੇ ਸਮਾਜਿਕ ਜ਼ਿੰਮੇਵਾਰੀ ਨੂੰ ਇਮਾਨਦਾਰੀ ਨਾਲ ਨਿਭਾਉਂਦੇ ਹੋਏ 15 ਦਸੰਬਰ 1502 ਈਸਵੀ ਨੂੰ ਪਰਲੋਕ ਸਿਧਾਰ ਗਏ। ਉਨ੍ਹਾਂ ਦੀ ਭਗਤੀ-ਭਾਵਨਾ ਜਿਥੇ ਪਖੰਡਵਾਦ ਤੋਂ ਨਿਰਲੇਪ ਹੈ ਉੱਥੇ ਸੱਚੀ ਤੇ ਸੁੱਚੀ ਕਿਰਤ ਕਰਦਿਆਂ ਕਰਤਾਰ ਨਾਲ ਜੁੜਨ ਦੀ ਇੱਕ ਅਤਿ ਉੱਤਮ ਮਿਸਾਲ ਵੀ ਹੈ।

*9463132719*

---0---

*299ਵੇਂ ਸ਼ਹੀਦੀ ਦਿਵਸ ਦੇ ਅਵਸਰ 'ਤੇ*

## ਸਿੱਖ ਸ਼ਹੀਦੀ ਪਰੰਪਰਾ ਦਾ ਇਕ ਰੌਸ਼ਨ ਸਿਤਾਰਾ:

# ਬਾਬਾ ਬੰਦਾ ਸਿੰਘ ਬਹਾਦਰ

*ਡਾ: ਹਰਚੰਦ ਸਿੰਘ ਸਰਹਿੰਦੀ*

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਇਤਿਹਾਸ ਵਿੱਚ ਇਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ। ਉਹ, ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਇਆ। ਉਸ ਦੀ ਸੁਚੱਜੀ ਅਗਵਾਈ ਹੇਠ ਸਿੱਖਾਂ ਨੇ ਮੁਗਲਾਂ ਨੂੰ ਪਹਿਲੀ ਵਾਰ ਸਿੱਖ ਸ਼ਕਤੀ ਦਾ ਅਹਿਸਾ ਕਰਵਾਇਆ ਤੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਬੇਸ਼ੱਕ "ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ (ਬਹਾਦਰ) ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫਸਲ ਬੰਦੇ ਨੇ ਕੱਟੀ।" - ਡਾ. ਗੋਕਲ ਚੰਦ ਨਾਰੰਗ। ਗੱਲ ਕੀ, ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਜ਼ੁਲਮੋ-ਜਬਰ ਨਾਲ ਨੱਕੋ ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ।

ਅਠਾਰ੍ਹਵੀਂ ਸਦੀ ਵਿੱਚ ਮੁਗਲਾਂ ਦੇ ਅੱਤਿਆਚਾਰਾਂ ਵਿਰੁਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ, 1670 ਈ: ਨੂੰ ਜੰਮੂ-ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੌਰੀ ਵਿਖੇ ਹੋਇਆ। ਬੰਦਾ ਬਹਾਦਰ ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਸ ਦਾ ਪਿਤਾ ਰਾਮਦੇਵ (ਰਾਜਪੂਤ) ਇੱਕ ਸਾਧਾਰਨ ਕਿਸਾਨ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਹਾਂ! ਉਹ ਛੋਟੀ ਉਮਰੇ ਹੀ ਇੱਕ ਅੱਛਾ ਘੋੜ ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ।

ਲਛਮਣ ਦਾਸ 15 ਕੁ ਵਰ੍ਹਿਆਂ ਦੀ ਉਮਰ ਵਿੱਚ ਹੀ ਘਰ-ਬਾਰ ਤਿਆ ਕੇ ਬੈਰਾਗੀ ਬਣ ਗਿਆ ਸੀ ਅਤੇ ਉਸ ਦੇ ਗੁਰੂ ਨੇ ਉਸ ਦਾ ਨਾਂ ਬਦਲ ਕੇ ਮਾਧੋ ਦਾਸ ਰੱਖ ਦਿੱਤਾ। ਵੱਖ-ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋਦਾਸ ਨੇ ਨਾਂਦੇੜ ਦੇ ਨੇੜੇ, ਗੋਦਾਵਰੀ ਦਰਿਆ ਦੇ ਕੰਢੇ, ਇਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਇਸ ਸਥਾਨ 'ਤੇ ਹੀ 3 ਸਤੰਬਰ 1708 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਮਾਧੋਦਾਸ ਨਾਲ ਪਹਿਲੀ ਮੁਲਾਕਾਤ ਹੋਈ।

ਇਤਿਹਾਸ ਦੇ ਅਤਿ ਨਾਜ਼ੁਕ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ ਬੜੇ ਨਾਟਕੀ ਢੰਗ ਨਾਲ ਮਾਧੋਦਾਸ ਦੀ ਚੋਣ ਕੀਤੀ। ਮੁਗਲਾਂ ਨਾਲ ਸਿੱਧੀ ਟੱਕਰ ਲੈਣ ਲਈ ਚੁਣੇ ਗਏ ਇਸ ਲਾਸਾਨੀ ਯੋਧੇ ਨੂੰ ਗੁਰੂ ਸਾਹਿਬ ਨੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ 'ਬਹਾਦਰ' ਦਾ ਖਿਤਾਬ ਬਖ਼ਸ਼ਿਆ ਅਤੇ ਕੁਝ ਅਰਸੇ ਬਾਅਦ ਉਸ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਵੱਲ ਭੇਜਿਆ। ਸਲਾਹਕਾਰਾਂ ਵਜੋਂ ਪੰਜ ਪਿਆਰੇ ਅਤੇ 20 ਹੋਰ ਸਿੰਘ ਨਾਲ ਭੇਜੇ। ਪੰਜ ਤੀਰ ਅਤੇ ਇੱਕ ਨਗਾਰਾ ਬਖ਼ਸ਼ਿਆ। (ਬੰਦਾ ਬਹਾਦਰ ਅਕਤੂਬਰ, 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ।)

ਨਾਂਦੇੜ ਤੋਂ ਦਿੱਲੀ ਪਹੁੰਚਣ ਤੱਕ ਬੰਦਾ ਬਹਾਦਰ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕਿਆ, ਤਾਂ ਕਿ ਅਗਲੀ ਰਣਨੀਤੀ ਤੈਅ ਕੀਤੀ ਜਾ ਸਕੇ। ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਸੰਦੇਸ਼ ਮਿਲਦਿਆਂ ਹੀ ਸਿੱਖਾਂ ਨੇ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਸਹੇਰੀ-ਖੰਡਾ ਵਿਖੇ ਪਹੁਚੰਣਾ ਸ਼ੁਰੂ ਕਰ ਦਿੱਤਾ। ਕੁਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ।

ਸਿੱਖ ਸੰਗਤਾਂ ਦੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦੀ ਸ਼ੁਰੂਆਤ ਕੀਤੀ ਅਤੇ

ਮੁਗਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਲਗਦੇ ਹੱਥ ਹੀ ਕੈਥਲ ਨੇੜਿਉਂ ਸ਼ਾਹੀ ਖਜਾਨਾ ਲੁੱਟ ਲਿਆ ਅਤੇ ਕੈਥਲ 'ਤੇ ਵੀ ਕਬਜ਼ਾ ਕਰ ਲਿਆ। ਬੰਦਾ ਬਹਾਦਰ ਦਾ ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਸ ਨੇ ਥੋੜ੍ਹੇ ਅਰਸੇ ਵਿੱਚ ਹੀ ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਵਰਗੇ ਮੁਗਲਾਂ ਦੇ ਗੜ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਸੂਬਾ ਸਰਹਿੰਦ (ਵਜ਼ੀਰ ਖਾਂ) ਨੂੰ ਤਾਂ ਉਹ ਲੋਹੇ ਦਾ ਸੁਹਾਗਾ ਬਣਾ ਕੇ ਟੱਕਰਿਆ ਅਤੇ ਉਸ ਨੂੰ ਭੋਇੰ ਵਿੱਚ ਰਲਾ ਕੇ ਰੱਖ ਦਿੱਤਾ। ਸਰਹਿੰਦ ਦੀ ਜਿੱਤ (12 ਮਈ, 1710) ਨੇ ਸਿੱਖਾਂ ਲਈ ਜਿੱਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਲੋਹਗੜ੍ਹ (ਮੁਖਸਿਲਗੜ੍ਹ) ਨੂੰ ਆਪਣੀ ਰਾਜਧਾਨੀ ਬਣਾਇਆ। ਇੱਥੋਂ ਹੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ।

ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਜਮੁਨਾ ਪਾਰ ਦੇ ਇਲਾਕਿਆਂ, ਜਿਨ੍ਹਾਂ ਵਿੱਚ ਸਹਾਰਨਪੁਰ, ਜਲਾਲਾਬਾਦ ਤੇ ਨਨੌਤਾ ਮੁੱਖ ਤੌਰ ਤੇ ਸ਼ਾਮਲ ਹਨ, ਨੂੰ ਵੀ ਆਪਣੇ ਅਧੀਨ ਕਰ ਲਿਆ। ਫਿਰ ਜਲੰਧਰ, ਹੁਸ਼ਿਆਰਪੁਰ ਅਤੇ ਇਨ੍ਹਾਂ ਦੇ ਨਾਲ ਲਗਦੇ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਪਠਾਨਕੋਟ, ਗੁਰਦਾਸਪੁਰ, ਅੰਮ੍ਰਿਤਸਰ ਅਤੇ ਹੋਰ ਇਲਾਕੇ ਜਾ ਮੱਲੇ। ਛੇਤੀ ਹੀ ਸਿੱਖ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਏ। ਹੁਣ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਬੰਦਾ ਬਹਾਦਰ ਦਾ ਬੋਲਬਾਲਾ ਸੀ। ਚੇਤੇ ਰਹੇ ! ਬੰਦਾ ਬਹਾਦਰ ਨਿਰਾ ਜੰਗਜੂ ਹੀ ਨਹੀਂ ਸੀ, ਉਹ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਸੀ। ਉਸ ਨੇ ਜ਼ਿਮੀਦਾਰ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ। ਖੈਰ !

ਬੰਦਾ ਬਹਾਦਰ ਦੀ ਚੜ੍ਹਤ ਅਤੇ ਹਰ ਮੈਦਾਨ ਫਤਹਿ ਤੋਂ ਭੈਅ-ਭੀਤ ਹੋ ਕੇ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਖੁਦ ਵੱਡੀ ਫੌਜ ਲੈ ਕੇ ਪੰਜਾਬ ਵਿੱਚ ਦਾਖਲ ਹੋਇਆ। ਮੌਕੇ ਅਨੁਸਾਰ ਬੰਦਾ ਬਹਾਦਰ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜਾਂ ਵੱਲ ਨਿਕਲ ਗਿਆ। ਇਸੇ ਦੌਰਾਨ ਚੰਬੇ ਦੇ ਰਾਜੇ ਦੀ ਧੀ ਨਾਲ ਵਿਆਹ ਕਰਵਾ ਲਿਆ, ਜਿਸ ਦੀ ਕੁੱਖੋਂ ਅਜੈ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ। ਦੂਜੀ ਸ਼ਾਦੀ ਵਜ਼ੀਰਾਬਾਦ ਦੇ ਖੱਤਰੀ ਸ਼ਿਵ ਰਾਮ ਦੀ ਧੀ ਨਾਲ ਹੋਈ, ਜਿਸ ਦੀ ਕੁੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ।

ਮੁਗਲ ਸਮਰਾਟ ਬਹਾਦਰ ਸ਼ਾਹ ਦੀ 18 ਫਰਵਰੀ 1712 ਨੂੰ ਲਾਹੌਰ ਵਿਖੇ ਮੌਤ ਹੋ ਗਈ। ਮੌਕੇ ਤੋਂ ਲਾਭ ਉਠਾਉਂਦਿਆਂ ਬੰਦਾ ਬਹਾਦਰ ਨੇ ਮੁੜ ਆਪਣੀ ਸ਼ਕਤੀ ਨੂੰ ਸੰਗਠਤ ਕੀਤਾ ਅਤੇ ਕਈ ਇਲਾਕਿਆਂ 'ਤੇ ਕਾਬਜ਼ ਹੋ ਗਿਆ। ਬੰਦਾ ਬਹਾਦਰ ਨੇ ਮਾਰਚ, 1715 ਵਿੱਚ ਕਲਾਨੌਰ ਤੇ ਬਟਾਲੇ 'ਤੇ ਕਬਜ਼ਾ ਕਰ ਲਿਆ। ਅੰਤ, ਉਹ ਆਪਣੇ ਸੈਨਿਕਾਂ ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗਲ ਫੌਜ ਦੇ ਘੇਰੇ ਵਿੱਚ ਆ ਗਿਆ। ਘੇਰਾ ਕਈ ਮਹੀਨਿਆਂ ਤੱਕ ਜਾਰੀ ਰਿਹਾ। ਸਿੱਖ ਫਾਕੇ ਕੱਟਣ ਲੱਗੇ। ਦੂਜਾ, ਇਸ ਨਾਜ਼ੁਕ ਮੌਕੇ 'ਤੇ ਬਾਬਾ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਪਹਿਲੋਂ ਹੀ ਗੜ੍ਹੀ ਛੱਡ ਕੇ ਚਲੇ ਗਏ ਸਨ।

**ਗ੍ਰਿਫਤਾਰੀ:** 7 ਦਸੰਬਰ, 1715 ਨੂੰ ਸ਼ਾਹੀ ਫੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰ ਲਿਆ ਅਤੇ ਬੰਦਾ ਬਹਾਦਰ ਨੂੰ ਸਾਥੀਆਂ ਸਮੇਤ ਗ੍ਰਿਫਤਾਰ ਕਰ ਲਿਆ। ਜ਼ਰਾ ਧਿਆਨ ਦੇਣਾ ! ਸ਼ਾਹੀ ਫੌਜਾਂ ਨੇ ਜਿੱਤ 'ਤੇ ਟਿੱਪਣੀ ਕਰਦਿਆਂ, ਹਾਜੀ ਕਾਮਵਰ ਖਾਂ ਆਪਣੀ ਪੁਸਤਕ-'ਤਜ਼ਕਿਰਤੂ-ਸਲਾਤੀਨ ਚੁਗਤਈਆ' ਵਿੱਚ ਲਿਖਦਾ ਹੈ ਕਿ 'ਇਹ ਕਿਸੇ ਦੀ ਅਕਲਮੰਦੀ ਜਾਂ ਬਰਾਦਰੀ ਦਾ ਨਤੀਜਾ ਨਹੀਂ ਸੀ, ਬਲਕਿ ਰੱਬ ਦੀ ਮਿਹਰਬਾਨੀ ਸੀ। ਕਾਫਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਸਾਥੀ ਭੁੱਖ ਨੇ ਅਧੀਨ ਹੋਣ ਲਈ ਮਜ਼ਬੂਰ ਕਰ ਦਿੱਤੇ ਸਨ।

ਬਾਬਾ ਬੰਦਾ ਸਿੰਘ ਬਹਾਦਰ ਅਤੇ ਲਗਪਗ 800 ਸਿੱਖਾਂ ਨੂੰ ਕੈਦੀ ਬਣਾ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ, ਫਿਰ ਅਤਿ ਖੁਆਰੀ ਦੀ ਹਾਲਤ ਵਿੱਚ, ਜਲੂਸ ਦੀ ਸ਼ਕਲ ਵਿੱਚ, ਦਿੱਲੀ ਲਿਜਾਇਆ ਗਿਆ। ਬੰਦਾ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਇਕ ਲੋਹੇ ਦੇ ਪਿੰਜਰੇ 'ਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਹੋਇਆ ਸੀ। ਇਹ ਜਲੂਸ 27 ਫਰਵਰੀ, 1716 ਨੂੰ ਦਿੱਲੀ ਵਿੱਚ ਦਾਖਲ ਹੋਇਆ। ਬੰਦਾ ਬਹਾਦਰ ਅਤੇ ਉਸ ਦੇ ਮੁੱਖ ਸਾਥੀਆਂ ਨੂੰ ਤ੍ਰਿਪੋਲੀਏ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ ਸਰਬਰਾਹ ਖਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਹਿਲੀ ਪਤਨੀ ਅਤੇ

ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

**ਕਤਲੇਆਮ:** 5 ਮਾਰਚ, 1716 ਨੂੰ ਸਿੱਖ ਕੈਦੀਆਂ ਦਾ ਕਤਰਲੇਆਮ ਸ਼ੁਰੂ ਹੋਇਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਸੱਤ ਦਿਨਾਂ ਤੱਕ ਕਤਲੇਆਮ ਜਾਰੀ ਰਿਹਾ। ਇਨ੍ਹਾਂ ਕਤਲਾਂ ਤੋਂ ਬਾਅਦ ਤਿੰਨ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

9 ਜੂਨ, 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖ੍ਵਾਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਸ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਕੇ ਉਸ ਦਾ ਧੜਕਦਾ ਹੋਇਆ ਦਿਲ ਬਾਬਾ ਜੀ ਦੇ ਮੂੰਹ ਵਿੱਚ ਤੁੰਨਿਆ ਗਿਆ। ਫਿਰ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਛੁਰੇ ਦੀ ਨੋਕ ਨਾਲ ਅੱਖਾਂ ਕੱਢੀਆਂ ਗਈਆਂ, ਹੱਥ ਪੈਰ ਕੱਟ ਦਿੱਤੇ ਗਏ ਅਤੇ ਅੰਤ ਸਿਰ ਕਲਮ ਕਰ ਦਿੱਤਾ ਗਿਆ।

ਇਸ ਤਰ੍ਹਾਂ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਕ ਨਿਧੜਕ ਯੋਧੇ ਵਜੋਂ ਮਾਨਤਾ ਹਾਸਲ ਹੈ, ਉੱਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ।..... ਪਰ ਖੁਸ਼ੀ ਦੀ ਗੱਲ ਹੈ ਕਿ ਡਾ. ਗੰਡਾ ਸਿੰਘ ਅਤੇ ਮੌਜੂਦਾ ਦੌਰ ਦੇ ਕੁਝ ਇਤਿਹਾਸਕਾਰਾਂ ਤੇ ਕਲਾਕਾਰਾਂ ਦੀ ਬਦੌਲਤ ਸਿੱਖ ਸਮਾਜ ਦੀ ਸੋਚ ਵਿੱਚ ਜ਼ਾਹਰਾ ਤੌਰ 'ਤੇ ਹਾਂ-ਪੱਖੀ ਪਰਿਵਰਤਨ ਆਇਆ ਹੈ। ਚਲੋ ! 'ਦੇਰ ਆਇਦ ਦਰੁਸਤ ਆਇਦ।'

ਅਗਲਾ ਵਰ੍ਹਾਂ-2016 ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਦੀ ਤੀਜੀ ਸ਼ਤਾਬਦੀ ਦਾ ਵਰ੍ਹਾ ਹੈ। ਪਹਿਲੀਆਂ ਦੋ ਸ਼ਤਾਬਦੀਆਂ, ਬੰਦਾ ਬਹਾਦਰ ਪ੍ਰਤੀ ਪ੍ਰਚੱਲਤ ਗਲਤ ਫਹਿਮੀਆਂ ਦੀ ਭੇਟ ਚੜ੍ਹ ਗਈਆਂ ਹਨ। ਪਰ ਇਹ ਗੁਨਾਹ ਇਸ ਵਾਰ ਨਹੀਂ ਦੁਹਰਾਇਆ ਜਾਣਾ ਚਾਹੀਦਾ। ਇਸ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪੰਜਾਬ ਸਰਕਾਰ ਦੇ ਸਹਿਯੋਗ ਨਾਲ ਦਿੱਲੀ, ਸਰਹਿੰਦ, ਗੁਰਦਾਸ ਨੰਗਲ ਆਦਿ ਥਾਵਾਂ 'ਤੇ ਸ਼ਤਾਬਦੀ ਸਬੰਧੀ ਵੱਡੇ ਪੱਧਰ 'ਤੇ ਪ੍ਰੋਗਰਾਮ ਉਲੀਕੇ ਜਾਣੇ ਚਾਹੀਦੇ ਹਨ। ਆਮੀਨ !

*92178-45812*

—0—

ਸਫਾ 18 ਦਾ ਬਾਕੀ

ਭੂਲੀ ਮਾਲਨੀ ਹੈ ਏਉ ॥ ਸਤਿਗੁਰੁ ਜਾਗਤਾ ਹੈ ਦੇਉ ॥

(ਆਸਾ, ਅੰਗ 478)

(ਅ) ਕਬੀਰ ਪਾਹਨੁ ਪਰਮੇਸਰੁ ਕੀਆ ਪੂਜੈ ਸਭੁ ਸੰਸਾਰੁ ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀਧਾਰ ॥

(ਸਲੋਕ, ਅੰਗ 1371)

ਜਦੋਂ ਸਾਰੇ ਜੀਵਾਂ ਵਿੱਚ ਪ੍ਰਮਾਤਮਾ ਆਪ ਵੱਸ ਰਿਹਾ ਹੈ, ਫਿਰ ਉਹ ਕਿਹੜਾ ਵੱਖਰਾ ਰੱਬ ਹੈ, ਜਿਸਨੂੰ ਖੁਸ਼ ਕਰਨ ਲਈ ਗਾਂ ਅਤੇ ਮੁਰਗੀ ਆਦਿਕ ਜਾਨਵਰਾਂ ਦੀ ਬਲੀ ਦਿੱਤੀ ਜਾਂਦੀ ਹੈ। ਕਬੀਰ ਜੀ ਸਵਾਲ ਕਰਦੇ ਹਨ ਕਿ ਕੀ ਇਨ੍ਹਾਂ ਜਾਨਵਰਾਂ ਵਿੱਚ ਰੱਬ ਦੀ ਅੰਸ਼ ਮੌਜੂਦ ਨਹੀਂ? ਉਹ ਬਲੀ ਦੇਣ ਵਾਲਿਆ ਨੂੰ ਸਮਝਾਉਂਦੇ ਹਨ ਕਿ ਪ੍ਰਮਾਤਮਾ ਬਲੀ ਦੇਣ ਨਾਲ ਖੁਸ਼ ਨਹੀਂ ਹੁੰਦਾ:

(ੳ) ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ॥
ਤਉ ਕਿਉ ਮੁਰਗੀ ਮਾਰੈ ॥ (ਪ੍ਰਭਾਤੀ, ਅੰਗ 1350)

(ਅ) ਕਬੀਰ ਹਜ ਕਾਬੈ ਹਉ ਜਾਇ ਥਾ ॥
ਆਗੈ ਮਿਲਿਆ ਖੁਦਾਇ ॥
ਸਾਂਈ ਮੁਝ ਸਿਉ ਲਰਿ ਪਰਿਆ,
ਤੁਝੈ ਕਿਨਿ ਫੁਰਮਾਈ ਗਾਇ ॥

(ਸਲੋਕ, ਅੰਗ 1374)

ਇਸ ਤੋਂ ਇਲਾਵਾ ਭਗਤ ਕਬੀਰ ਜੀ ਨੇ ਝਗੜੇ ਦੂਰ ਕਰਨ, ਅਮੀਰੀ ਗਰੀਬੀ ਦਾ ਵਿਤਕਰਾ ਖਤਮ ਕਰਨ, ਚੋਰੀ ਠੱਗੀ ਤੋ ਗੁਰੇਜ਼ ਕਰਨ, ਧਨ, ਮਹਿਲ-ਮਾੜੀ ਅਤੇ ਸੁੰਦਰ ਸਰੀਰ ਦੇ ਅਹੰਕਾਰ ਤੋਂ ਬਚਣ ਲਈ ਪ੍ਰੇਰਿਆ ਹੈ। ਦੰਭੀ ਸਾਧ/ਸੰਤਾਂ ਦੇ ਚੁੰਗਲ ਤੋਂ ਬਚਾਉਣ ਲਈ ਭੋਲੇ ਭਾਲੇ ਲੋਕਾਂ ਦੀ ਅਗਵਾਈ ਕੀਤੀ।

ਉਪਰੋਕਤ ਵਿਚਾਰਧਾਰਾ ਦੀ ਗੁਰਮਤਿ ਨਾਲ ਡੂੰਘੀ ਸਾਂਝ ਹੋਣ ਕਰਕੇ, ਭਗਤ ਕਬੀਰ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋ ਸਕੀ। ਆਪ ਜੀ ਦੀ ਪ੍ਰਵਾਨ ਚੜ੍ਹੀ ਭਗਤੀ ਨੂੰ ਗੁਰਬਾਣੀ ਵਿੱਚ ਇੰਜ ਸਲਾਹਿਆ:

"ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥

(ਮਹਲਾ 5, ਆਸਾ, ਅੰਗ 487)

*76963-57646*

*ਗੁਰੂ/ਭਗਤਾਂ ਤੋਂ ਬਣੇ ਬਾਬੇ ਲੰਗੋਟੀਏ ਯਾਰ, ਤੇ ਇਧਰ ਸੰਤ ਮਹਾਰਾਜ*

# ਪਰਚਾਰਕਾਂ ਦਾ ਡਿੱਗਦਾ ਮਿਆਰ

*ਗੁਰਪ੍ਰੀਤ ਸਿੰਘ*

ਪਿਛਲੇ ਕਈ ਸਾਲਾਂ ਤੋਂ ਗੁਰੂ ਸਾਹਿਬਾਨਾਂ ਲਈ 'ਗੁਰੂ' ਪੱਦ ਦੀ ਵਰਤੋਂ ਪੜ੍ਹਨ ਸੁਣਨ ਵਿੱਚ ਆਉਂਦੀ ਰਹੀ ਹੈ। ਭਗਤਾਂ ਲਈ 'ਭਗਤ' ਵਰਤਿਆ ਜਾਂਦਾ ਰਿਹਾ ਹੈ। ਕੁੱਝ ਕੁ ਅਜਿਹੇ ਡੇਰੇਦਾਰ ਵੀ ਹਨ ਜਿਹਨਾਂ ਨੂੰ 'ਮਹਾਰਾਜ' ਜਾਂ 'ਹਜ਼ੂਰ ਮਹਾਰਾਜ' ਜਾਂ 'ਮਹਾਰਾਜ ਜੀ' ਦੇ ਨਾਮ ਨਾਲ ਉਹਨਾਂ ਦੇ ਸਤਿਸੰਗੀ ਬੁਲਾਉਂਦਿਆਂ ਨੂੰ ਸੁਣਦੇ ਹਾਂ। ਅਪ੍ਰੇਸ਼ਨ ਬਲਿਊ ਸਟਾਰ ਤੋਂ ਬਾਅਦ ਤਾਂ ਸੰਤਾਂ, ਮਹੰਤਾਂ, ਬ੍ਰਹਮ ਗਿਆਨੀਆਂ ਦਾ ਜਿਵੇਂ ਹੜ੍ਹ ਹੀ ਆ ਗਿਆ ਹੈ। ਅਜਿਹਾ ਹੜ੍ਹ ਕਿ ਹੁਣ ਤਾਂ ਇਹ ਵੀ ਸੁਣਨ ਨੂੰ ਮਿਲਦਾ ਹੈ ਕਿ "ਕਿਹਦੇ ਕਿਹਦੇ ਪੈਰੀਂ ਹੱਥ ਲਾਵਾਂ ਸੰਤਾਂ ਦੇ ਵੱਗ ਫਿਰਦੇ" ਇਹਨਾਂ ਸੰਤਾਂ ਨੂੰ ਕੁੱਝ ਵੀ ਕਹਿ ਲਵੋ ਇਹ ਅਜਿਹੀਆਂ ਗੱਲਾਂ ਦੀ ਪਰਵਾਹ ਨਹੀਂ ਕਰਦੇ ਕਿ ਸਾਨੂੰ ਲੋਕ 'ਵੱਗ' ਕਹਿੰਦੇ ਹਨ। ਕਾਰਨ ਹੈ ਇਹ ਮੋਟੀ ਚਮੜੀ ਦੇ ਹਨ, ਦੂਜਾ ਕਾਰਨ ਬੜਾ ਸਪੱਸ਼ਟ ਹੈ ਕਿ ਉਹ ਅਜਿਹਾ ਕੁੱਝ ਨਹੀਂ ਪੜ੍ਹਦੇ ਤੇ ਨਾਂ ਹੀ ਉਹਨਾਂ ਨੂੰ ਪੜ੍ਹਨ ਦੀ ਲੋੜ ਹੈ। ਹਾਲਤ ਤਾਂ ਇਥੋਂ ਤੱਕ ਪਹੁੰਚ ਗਈ ਹੈ ਕਿ ਉਹ ਕੇਵਲ ਸੰਤ ਜਾਂ ਬ੍ਰਹਮ ਗਿਆਨੀ ਹੀ ਨਹੀਂ ਰਹੇ ਸਗੋਂ ਉਹਨਾਂ ਕੋਲ 108 ਜਾਂ 1008 ਦੀ ਡਿਗਰੀ ਦਾ ਬਹੁਤ ਵੱਡਾ ਸਰਟੀਫਿਕੇਟ (ਕੇਵਲ ਲੋਕਾਈ ਨੂੰ ਦੱਸਣ ਲਈ) ਲਈ ਫਿਰਦੇ ਹਨ, ਜਿਹੜਾ ਕਿਸੇ ਵੀ ਯੂਨੀਵਰਸਿਟੀ ਤੋਂ ਨਹੀਂ ਮਿਲਦਾ। ਇਹ ਕੋਈ ਲਿਖਤੀ ਡਿਗਰੀ ਜਾਂ ਸਰਟੀਫਿਕੇਟ ਨਹੀਂ ਹੈ ਜੋ ਕਿਸੇ ਕਾਲਜ ਤੋਂ ਕਈ ਸਾਲ ਪੜ੍ਹਾਈ ਕਰਨ ਤੋਂ ਬਾਅਦ ਮਿਲਦਾ ਹੋਵੇ। ਪਿੱਛੇ ਜਿਹੇ ਤਾਂ ਇੱਕ ਮਰ ਚੁੱਕੇ ਜਥੇਦਾਰ ਨੇ ਕਿਸੇ ਬ੍ਰਹਮ ਗਿਆਨੀ ਪਰਚਾਰਕ ਨੂੰ ਸ੍ਰੀ 108 ਦੀ ਡਿਗਰੀ ਦੇ ਕਿ ਨਿਵਾਜ ਦਿੱਤਾ ਹੈ। (ਨਾਂ ਤਾਂ ਹੁਣ ਉਹ ਪਰਚਾਰਕ ਹੈ ਤੇ ਨਾਂ ਹੀ ਜਥੇਦਾਰ ਦੋਵੇਂ ਹੀ ਸੰਸਾਰ ਤੋਂ ਕੂਚ ਕਰ ਗਏ ਹਨ) ਹੈਰਾਨੀ ਹੈ ਕਿ ਅਜਿਹੇ ਗਾਤਰੇਧਾਰੀ ਕਿਸ ਗੁਰਮਤਿ ਦਾ ਪਰਚਾਰ ਕਰਦੇ ਰਹੇ ਹਨ ਤੇ ਜਥੇਦਾਰ ਅਖਵਾਉਂਦੇ ਰਹੇ ਹਨ? ਅਫਸੋਸ ਇਸ ਗੱਲ ਦਾ ਵੀ ਕਿ ਪੰਜ ਪਿਆਰੇ, ਜੋ ਗੁਰੂ ਦਾ ਰੂਪ ਹਨ ਉਹਨਾਂ ਕੋਲੋਂ ਪਾਹੁਲ ਲੈਣ ਵਾਲਾ, ਖੁਦ ਵੀ ਗੁਰੂ ਦਾ ਰੂਪ ਹੋ ਜਾਂਦਾ ਹੈ ਉਹ ਕਿਸੇ ਡੇਰੇਦਾਰ ਦੀ ਡਿਗਰੀ ਦਾ ਮੁਥਾਜ ਨਹੀਂ ਰਹਿੰਦਾ। ਪਰ ਹਿੰਦੂਆਂ ਵਾਂਗ ਜੇ ਉਹ ਵੀ 108 ਡਿਗਰੀ ਅੰਮ੍ਰਿਤ ਛਕਣ ਵਾਲੇ ਨੂੰ ਦਈ ਜਾਵੇ ਤਾਂ ਸੋਚਣਾਂ ਬਣਦਾ ਹੈ ਕਿ ਉਹ ਕਿੰਨਾਂ ਗੁਰੂ ਨੂੰ ਤੇ ਕੌਮ ਨੂੰ ਸਮਰਪਿੱਤ ਹੈ? ਅੱਜ ਕੱਲ੍ਹ ਹਰ ਸ਼ਹਿਰ ਵਿੱਚ ਮਰੀਜ਼ਾਂ ਦੀ ਸੇਵਾ ਲਈ ਹਰ ਰਾਜ ਸਰਕਾਰ ਨੇ 108 ਨਾਮ ਦੀ ਐਂਬੂਲੈਂਸ ਚਲਾ ਰੱਖੀਆਂ ਹਨ। ਖੈਰ!

ਹਾਲਤ ਇਹ ਹੈ ਕਿ ਇਹ ਸੈਲਫਮੇਡ (ਆਪਣੇ ਆਪ) ਬਣੇ ਸੰਤ ਬ੍ਰਹਮ ਗਿਆਨੀ, ਮਹਾਰਾਜ ਹਨ ਇਹਨਾਂ ਨੂੰ ਕਿਸੇ ਹੋਰ ਨਾਮ ਨਾਲ ਬੁਲਾਉਣਾਂ ਬਾਬਾ ਜਾਂ ਬਾਬੇ ਕਹਿਣਾਂ ਇਹਨਾਂ ਨੂੰ ਬੇ-ਇਜ਼ਤ ਕਰਨ ਵਾਲੀ ਗੱਲ ਹੋਵੇਗੀ ਤੇ ਇਹਨਾਂ ਦੇ ਮਾਨ ਸਨਮਾਨ ਦੀ ਹੇਠੀ ਕਰਾਉਣ ਦੇ ਬਰਾਬਰ ਹੋਵੇਗੀ।

'ਬਾਬਾ' ਸ਼ਬਦ ਬਹੁਤ ਬਜ਼ੁਰਗ ਲਈ ਤੇ ਉਸਦੇ ਸਨਮਾਨ ਲਈ ਵਰਤਿਆ ਜਾਂਦਾ ਸ਼ਬਦ ਹੈ। ਕਿਸੇ ਵੀ ਗੁਰੂ ਸਾਹਿਬਾਨ ਨੂੰ ਜਾਂ ਭਗਤ ਨੂੰ 'ਬਾਬਾ' ਨਹੀਂ ਕਿਹਾ ਜਾਣਾ ਚਾਹੀਦਾ ਕਿਓਂ ਕਿ ਬਾਬੇ ਦੀ ਇੱਕ ਖਾਸ ਜਗ੍ਹਾ ਹੈ ਤੇ ਗੁਰੂ/ਭਗਤ ਦੀ ਆਪਣੀ ਜਗ੍ਹਾ ਹੈ। ਗੁਰੂ ਗਰੰਥ ਸਾਹਿਬ ਜੀ ਦੀਆਂ ਅਖੰਡ ਪਾਠਾਂ ਦੀਆਂ ਡਿਊਟੀਆਂ ਕਰਨ ਵਾਲੇ ਜਾਂ ਘਰਾਂ ਵਿੱਚ ਗੁਰੂ ਗਰੰਥ ਸਾਹਿਬ ਨੂੰ ਪੜ੍ਹਨ ਵਾਲੇ ਜਾਂ ਉਹ ਲੋਕ ਜਿਨ੍ਹਾਂ ਨੇ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਨੂੰ ਪੜ੍ਹਿਆ ਹੈ ਉਹ ਇਹ ਗੱਲ ਚੰਗੀ ਤਰ੍ਹਾਂ ਜਾਣਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀ ਸੰਪਾਦਨਾਂ ਕਰਨ ਵੇਲੇ ਭਗਤਾਂ ਦੀ ਬਾਣੀ ਨੂੰ 'ਬਾਣੀ ਭਗਤਾਂ ਦੀ' ਨਾਮ ਨਾਲ ਸਿਰਲੇਖ ਦਿੱਤੇ ਹਨ। ਗੁਰੂ ਸਾਹਿਬਾਨਾਂ ਦੀ ਬਾਣੀ ਨਾਲ 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਹੈ। ਗੁਰੂ ਸਾਹਿਬਾਨ ਨੇ ਕਿਸੇ ਵੀ ਭਗਤ ਨੂੰ ਗੁਰੂ ਨਹੀਂ ਲਿਖਿਆ ਜਿਸ ਤਰ੍ਹਾਂ ਦਾ ਹੁਣ ਕਈ ਸਵਾਲ ਕਰਦੇ ਹਨ ਕਿ ਭਗਤ ਗੁਰੂ ਕਿਓਂ ਨਹੀਂ ਹੋ ਸਕਦਾ? ਉਹ ਇਸ ਲਈ ਨਹੀਂ ਹੋ ਸਕਦਾ ਕਿ ਗੁਰੂ ਸਾਹਿਬ, ਗੁਰੂ ਤੇ ਭਗਤ ਵਿੱਚ ਫਰਕ ਵੇਖਦੇ ਹਨ। ਇਹ ਗੱਲ ਵੱਖਰੀ ਹੈ ਗੁਰੂ ਗਰੰਥ ਸਾਹਿਬ ਵਿੱਚ ਆਈ ਬਾਣੀ ਨੂੰ ਗੁਰੂ ਸਾਹਿਬ ਨੇ ਭਗਤਾਂ ਦੀ ਬਾਣੀ ਨੂੰ ਰੱਬੀ ਗਿਆਨ ਮੰਨਿਆ ਹੈ ਤੇ ਇਹਨਾਂ

ਦਾ ਸਤਿਕਾਰ ਵੀ ਉਸੇ ਅਦਬ ਨਾਲ ਕਰਨ ਦਾ ਹੁਕਮ ਹੀ ਨਹੀਂ ਕੀਤਾ ਸਗੋਂ ਉਹਨਾਂ ਨੇ ਆਪ ਇਸਦਾ ਖੁਦ ਸਤਿਕਾਰ ਕੀਤਾ ਹੈ।ਆਪਣੇ ਆਪ ਨੂੰ ਉਹ ਗੁਰੂ ਨਹੀਂ ਲਿਖਦੇ ਲਿਖਵਾਉਂਦੇ ਸਗੋਂ ਅਪਰਾਧੀ, ਨੀਚ, ਦਾਸ ਆਦਿ ਸ਼ਬਦਾਂ ਦੀ ਵਰਤੋਂ ਕਰਦੇ ਹਨ। ਖੈਰ!

ਕਹਿੰਦੇ ਨੇ ਅਨਪੜ੍ਹ ਬੰਦੇ ਨੂੰ ਬੋਲਣ ਦੀ ਓਨੀ ਅਕਲ ਨਹੀਂ ਹੁੰਦੀ ਜਿੰਨੀ ਪੜ੍ਹਿਆਂ ਲਿਖਿਆਂ ਨੂੰ ਹੁੰਦੀ ਹੈ। ਉਹ ਕਿਤਾਬਾਂ ਜੋ ਬਹੁਤ ਸਾਰੇ ਲੇਖਕਾਂ ਵਲੋਂ ਲਿਖੀਆਂ ਗਈਆਂ ਸਨ ਉਹਨਾਂ ਨੂੰ ਪੜ੍ਹ ਕੇ ਵੇਖੀਏ ਤਾਂ ਇਹਨਾਂ ਪੜ੍ਹੇ ਲਿਖੇ ਸਕਾਲਰਾਂ {?} ਦਾ ਇਹ ਹਾਲ ਹੈ ਕਿ ਉਹਨਾਂ ਕੋਲ ਵੀ ਕਿਸੇ ਗੁਰੂ ਦਾ ਸਤਿਕਾਰ ਨਹੀਂ ਹੈ। ਮਿਸਾਲ ਦੇ ਤੌਰ 'ਤੇ ਉਹ ਲਿਖਦੇ ਹਨ- 'ਗੁਰੂ ਨਾਨਕ ਨੇ ਇਹ ਵੇਖ ਲਿਆ ਸੀ', 'ਇਹ ਗੁਰੂ ਨਾਨਕ ਹੀ ਸੀ...' ਇਥੇ ਕੋਈ ਸ੍ਰੀ ਨਹੀਂ ਤੇ ਦੇਵ ਜੀ ਵੀ ਨਹੀਂ। ਇਥੇ ਗੁਰੂ ਸਾਹਿਬ ਵੀ ਨਹੀਂ ਲਿਖਿਆ ਗਿਆ। ਕਿਉਂ ? ਕਾਰਨ ਹੈ ਇਹ ਸਾਰਾ ਕੁੱਝ ਲਿਖਣ ਵਾਲੇ ਗੁਰਮਤਿ ਨੂੰ ਸਮਝਣ ਵਾਲੇ ਜਾਂ ਸਮਝ ਚੁੱਕੇ ਸਿੱਖ ਲੇਖਕ ਜਾਣਦੇ ਹਨ {ਉਹਨਾਂ ਦੀ ਨਜ਼ਰ ਵਿੱਚ} ਗੁਰੂ ਨਾਨਕ ਤੇ ਹੋਰ ਗੁਰੂ ਸਾਹਿਬਾਨ {ਤੇ ਭਗਤ ਵੀ} ਅਨਪੜ੍ਹ ਵਿਅਕਤੀ ਸਨ। ਸੋ ਪੜ੍ਹਿਆ ਲਿਖਿਆ ਵਿਅਕਤੀ ਇੱਕ ਅਨਪੜ੍ਹ ਦੀ ਕਿਉਂ ਤੇ ਕਿਵੇਂ ਇੱਜ਼ਤ ਕਰ ਸਕਦਾ ਹੈ ? ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਗੱਲ ਅਸੀਂ ਰੋਜ਼ ਵੇਖਦੇ ਹਾਂ। ਬਹੁਤਾ ਪੜ੍ਹਿਆ ਲਿਖਿਆ ਬੰਦਾ ਘੱਟ ਪੜ੍ਹੇ ਨਾਲ ਗੱਲ ਹਿਸਾਬ ਨਾਲ ਹੀ ਕਰੇਗਾ।ਸ਼ਾਇਦ ਇਹ ਵੀ ਇੱਕ ਈਰਖਾ ਵਾਲੀ ਗੱਲ ਹੋਵੇ ਕਿਉਂ ਕਿ ਗੁਰੂ ਸਾਹਿਬ ਕਹਿੰਦੇ ਹਨ ਕਿ 'ਪੜਿਆ ਮੂਰਖ ਆਖੀਐ..." ਜਦੋਂ ਇਹ ਗੱਲ ਗੁਰੂ ਆਖ ਦਵੇ ਤਾਂ ਗੁਰੂ ਦੀ ਇੱਜ਼ਤ ਕਿਸ ਗੱਲੋਂ ਕੀਤੀ ਜਾਵੇ? ਇਸੇ ਕਰਕੇ ਤਾਂ ਹਰ ਕੰਮ ਗੁਰੂ ਦੇ ਵਿਰੁੱਧ ਹੋ ਰਿਹਾ ਹੈ।

ਅਸੀਂ ਸਾਰੇ ਹੀ ਟੀ. ਵੀ. ਚੈਨਲਾਂ 'ਤੇ ਬੋਲਣ ਵਾਲੇ ਪਰਚਾਰਕਾਂ ਦੇ ਲੈਕਚਰ ਸੁਣਦੇ ਹਾਂ। ਕਿਸੇ ਵੀ ਪਰਚਾਰਕ ਨੂੰ ਵੇਖ ਲਓ ਉਹ ਗੁਰੂ ਤੇ ਭਗਤਾਂ ਨੂੰ 'ਬਾਬਾ' ਹੀ ਕਹਿੰਦਾ ਸੁਣਾਈ ਦਿੰਦਾ ਹੈ। ਜ਼ੀ ਟੀ.ਵੀ {ਪੰਜਾਬ/ਹਰਿਆਣਾ/ ਹਿਮਾਚਲ} ਤੋਂ ਪੇਸ਼ ਕੀਤੇ ਜਾਂਦੇ ਪਰੋਗਰਾਮ ਇੱਕ ਓਂਕਾਰ {ੴ}ਵਿੱਚ ਆਏ ਸੱਜਣ ਵੀ ਇਸ ਗੱਲੋਂ ਗੁਰੇਜ਼ ਨਹੀਂ ਕਰਦੇ ਕਿ ਅਸੀਂ ਗੁਰੂ ਸਾਹਿਬਾਨਾਂ ਨੂੰ ਤੇ ਭਗਤਾਂ ਨੂੰ 'ਬਾਬਾ' ਤਾਂ ਨਾਂ ਕਹੀਏ, ਪਰ ਉਹ ਟੱਸ ਤੋਂ ਮੱਸ ਨਹੀਂ ਹੁੰਦੇ।ਪਰਚਾਰਕਾਂ ਦਾ ਲਹਿਜਾ ਹੁੰਦਾ ਹੈ, ਬਾਬਾ ਨਾਨਕ ਕੀ ਕਹਿੰਦਾ ਹੈ? ਕੀ ਕਹਿੰਦਾ ਹੈ ਭਲਾ ਬਾਬਾ ਕਬੀਰ ? ਬਾਬਾ ਅਮਰਦਾਸ ਇਹ ਕਹਿੰਦੇ ਹਨ ਤੇ ਬਾਬਾ...ਇਹ ਕਹਿੰਦੇ ਹਨ। ਕੁੱਲ ਮਿਲਾ ਕੇ ਇਹ ਗੁਰੂਆਂ ਭਗਤਾਂ ਨੂੰ ਇਓਂ ਸਮਝਦੇ ਹਨ ਜਿਵੇਂ ਇਹ ਇਹਨਾਂ ਦੇ ਆਪਣੇ ਲੰਗੋਟੀਏ ਯਾਰ ਹੋਣ, ਜਾਂ ਫਿਰ ਇਹਨਾਂ ਨਾਲੋਂ ਉਮਰ ਵਿੱਚ ਬਹੁਤ ਹੀ ਛੋਟੇ ਹੋਣ {ਛੋਟੇ ਵੀ ਏਨੇ ਕਿ ਜਿਵੇਂ ਇਹਨਾਂ ਨੇ ਗੁਰੂਆਂ/ਭਗਤਾਂ ਨੂੰ ਆਪਣੇ ਕੁੱਛੜ ਚੁੱਕ ਕੇ ਖਿਡਾਇਆ ਹੋਵੇ} ਜਾਂ ਇਹਨਾਂ ਨਾਲੋਂ ਪੜ੍ਹਾਈ ਲਿਖਾਈ ਤੇ ਕਮਾਈ {ਪੈਸਿਆਂ ਕਰਕੇ}ਵਿੱਚ ਵੀ ਘੱਟ ਹੀ ਹੋਣ।ਓਧਰ ਉਹ ਵੀ ਅਖੌਤੀ ਸੰਤ ਹਨ ਜਿੰਨ੍ਹਾਂ ਨੂੰ ਬ੍ਰਹਮ ਗਿਆਨੀ ਜਾਂ ਸ੍ਰੀ 108 ਬ੍ਰਹਮ ਗਿਆਨੀ ਕਿਹਾ ਜਾਂਦਾ ਹੈ। ਗੁਰੂ ਸਾਹਿਬਾਨਾਂ ਤੇ ਭਗਤਾਂ ਨੇ ਓਸ ਸਮੇਂ ਸਮਾਜ ਵਿੱਚ ਵਿਹਲੜ ਲੋਕਾਂ ਨੂੰ ਲੋਕਾਈ ਦੀ ਕੀਤੀ ਜਾਂਦੀ ਖੂਨ ਪਸੀਨੇ ਦੀ ਕਮਾਈ ਨੂੰ ਇਹਨਾਂ ਹੱਥੀਂ ਲੁੱਟਦੇ ਵੇਖਿਆ ਤੇ ਇਹਨਾਂ ਦੀਆਂ ਧੱਜੀਆਂ ਉਡਾਈਆਂ। ਪਰ ਕਦੀ ਵੀ ਉਹਨਾਂ ਨੇ ਸੰਤ ਜਾਂ ਬ੍ਰਹਮ ਗਿਆਨੀ ਨਹੀਂ ਅਖਵਾਇਆ।ਜਿਹਨਾਂ ਕੋਲ ਗਿਆਨ ਸੀ, ਉਹਨਾਂ ਨੇ ਗਿਆਨ ਦਿੱਤਾ ਤੇ ਲੋਕਾਈ ਨੂੰ ਵਹਿਮਾਂ ਭਰਮਾਂ ਤੋਂ ਬਾਹਰ ਕੱਢਿਆ। ਪਰ ਜਿਹਨਾਂ ਕੋਲ ਗਿਆਨ ਨਹੀਂ ਉਹ ਲੋਕਾਂ ਨੂੰ ਭੰਬਲ ਭੂਸੇ ਪਾ ਰਹੇ ਹਨ ਤੇ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਾ ਰਹੇ ਹਨ ਤੇ ਕਹਿਣ ਵਾਲੇ ਹਨ ਉਹਨਾਂ ਦੇ ਪਿੱਛ ਲੱਗੂ। ਪਰ ਅਫਸੋਸ ਕਿ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨ ਵਾਲੇ ਵੀ ਗੁਰੂਆਂ ਭਗਤਾਂ ਨੂੰ 'ਬਾਬਾ' ਹੀ ਕਹਿੰਦੇ ਹਨ ਤੇ ਡੇਰੇਦਾਰਾਂ ਨੂੰ 'ਸੰਤ'।ਗੁਰਮਤਿ ਦਾ ਪਰਚਾਰ ਕਰਨ ਵਾਲੇ ਪਰਚਾਰਕਾਂ ਦੀ ਮਾਨਸਿਕਤਾ ਇਹ ਦੱਸਦੀ ਹੈ ਉਹਨਾਂ ਨੇ ਕਿੰਨੀ ਕੁ ਬਾਣੀ ਪੜ੍ਹੀ ਹੈ।ਗੁਰਬਾਣੀ ਦਾ ਪਰਚਾਰ (?) ਕਰਨ ਵਾਲੇ ਭੁੱਲ ਚੁੱਕੇ ਹਨ ਕਿ ਡੇਰੇਦਾਰਾਂ ਨੂੰ ਸੰਤ ਨਾਂ ਸਮਝ ਕੇ ਇਹਨਾਂ ਨੂੰ ਤਾਂ "ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ" {ਅੰਗ 475} ਕਹਿਣਾਂ ਚਾਹੀਦਾ ਹੈ।

ਕੋਈ ਵੀ ਇਹ ਸਵਾਲ ਕਰ ਸਕਦਾ ਹੈ ਕਿ ਭਾਈ ਗੁਰਦਾਸ ਜੀ ਨੇ ਵੀ ਤਾਂ ਗੁਰੂ ਨਾਨਕ ਦੇਵ ਜੀ ਨੂੰ 'ਬਾਬਾ' ਕਿਹਾ ਹੈ : 'ਫਿਰ ਬਾਬਾ ਗਿਆ ਬਗ਼ਦਾਦ ਨੂੰ..', 'ਬਾਬੇ ਭੇਖ

ਬਣਾਇਆ', 'ਬਾਬਾ ਆਖੇ ਹਾਜੀਆਂ', ਤਾਂ ਇਸ ਵਿੱਚ ਗੁਰੂ ਨਾਨਕ ਸਾਹਿਬ ਨੂੰ 'ਬਾਬਾ' ਕਹਿਣ ਵਿੱਚ ਮਾੜੀ ਗੱਲ ਕੀ ਹੈ? ਜੇ ਉਹ 'ਬਾਬਾ' ਕਹਿ ਸਕਦੇ ਹਨ ਤਾਂ ਅਸੀਂ ਕਿਉਂ ਨਹੀਂ ? ਇਸ ਸਬੰਧ ਵਿੱਚ ਧਿਆਨ ਦੇਣ ਦੀ ਲੋੜ ਹੈ ਕਿ ਭਾਈ ਗੁਰਦਾਸ ਜੀ ਨੇ 'ਬਾਬਾ' ਸ਼ਬਦ ਕੇਵਲ ਗੁਰੂ ਨਾਨਕ ਸਾਹਿਬ ਲਈ ਵਰਤਿਆ ਹੈ ਨਾਂ ਕਿ ਕਿਸੇ ਹੋਰ ਗੁਰੂ ਲਈ। ਜਦੋਂ ਕਿ ਉਹ ਛੇਵੇਂ ਗੁਰੂ ਤੱਕ ਉਹਨਾਂ ਨਾਲ ਰਹੇ। ਦੂਜੀ ਗੱਲ ਹੈ ਭਾਈ ਗੁਰਦਾਸ ਜੀ ਗੁਰੂ ਨਾਨਕ ਸਾਹਿਬ ਨੂੰ 'ਬਾਬਾ' ਕਹਿ ਸਕਦੇ ਹਨ ਤੇ ਇਹ ਹੱਕ ਕੇਵਲ ਤੇ ਕੇਵਲ ਉਹਨਾਂ ਦਾ ਹੀ ਬਣਦਾ ਹੈ ਕਿਸੇ ਵੀ ਆਮ ਉਸ ਸਿੱਖ ਦਾ ਨਹੀਂ ਜਿਸਨੇ ਭਾਵੇਂ ਅੰਮ੍ਰਿਤ ਵੀ ਕਿਉਂ ਨਾ ਛਕਿਆ ਹੋਵੇ, ਚਾਹੇ ਉਹ 2-2 ਗਾਤਰੇ ਪਾ ਕੇ ਜਿੰਨਾ ਮਰਜ਼ੀ ਆਪਣੇ ਆਪ ਨੂੰ ਗੁਰੂ ਦਾ ਸਿੱਖ ਅਖਵਾਵੇ, ਭਾਵੇਂ ਉਹ ਆਮ ਪਰਚਾਰਕ ਹੋਵੇ ਜਾਂ ਕੋਈ ਆਪਣੇ ਆਪ ਨੂੰ ਹੈਡ ਗਰੰਥੀ ਜਾਂ ਸਿੰਘ ਸਾਹਿਬਾਨ ਅਖਵਾਉਣ ਵਾਲਾ ਜਥੇਦਾਰ। ਕਾਰਨ ਹੈ, ਭਾਈ ਗੁਰਦਾਸ ਜੀ ਵਰਗੀ ਸਾਡੀ ਬਣਤਰ ਨਹੀਂ ਹੈ। ਆਓ ਪਹਿਲਾਂ ਦੀ ਉਹਨਾਂ ਬਣਤਰ ਵੇਖ ਲਈਏ-

*ਰੂਪ ਹੀਨ ਕੁਲ ਹੀਨ, ਗੁਨ ਹੀਨ ਗਜਾਨ ਹੀਨ,*
*ਸੋਭਾ ਹੀਨ ਭਾਗ ਹੀਨ, ਤਪ ਹੀਨ ਬਾਵਰੀ॥*
*ਦਰਬ ਦ੍ਰਿਸਟਿ ਦਰਸ ਹੀਨ, ਸਬਦ ਸੁਰਤਿ ਹੀਨ,*
*ਬੁਧਿ ਬਲ ਹੀਨ, ਸੁਧੇ ਹਸਤ ਨ ਪਾਵਰੀ॥*
*ਪ੍ਰੀਤ ਹੀਨ, ਰੀਤ ਹੀਨ ਭਾਇ ਭੈ ਪ੍ਰਤੀਤ ਹੀਨ,*
*ਚਿਤ ਹੀਨ ਬਿਤ ਹੀਨ ਸਹਜ ਸੁਭਾਵਰੀ॥*
*ਅੰਗ ਅੰਗ ਹੀਨ ਦੀਨਾਧੀਨ ਪਰਚੀ ਨ ਲਗ,*
*ਚਰਨਿ ਸਰਨਿ ਕੈਸੇ ਪ੍ਰਾਪਤਿ ਹ੍ਵੈ ਰਾਵਰੀ॥*

(ਕਬਿੱਤ ਭਾਈ ਗੁਰਦਾਸ ਜੀ)

ਮੈ ਜੇਹਾ ਨ ਅਕਿਰਤਘਣੁ, ਹੈ ਭਿ ਨ ਹੋਆ ਹੋਵਣਿਹਾਰਾ॥
ਮੈ ਜੇਹਾ ਨ ਹਰਾਮਖੋਰੁ, ਹੋਰੁ ਨ ਕੋਈ ਅਵਗੁਣਿਆਰਾ॥
ਮੈ ਜੇਹਾ ਨਿੰਦਕੁ ਨ ਕੋਇ, ਗੁਰੁ ਨਿੰਦਾ ਸਿਰਿ ਬਜਰੁ ਭਾਰਾ॥
ਮੈ ਜੇਹਾ ਬੇਮੁਖੁ ਨ ਕੋਇ, ਸਤਿਗੁਰ ਤੇ ਬੇਮੁਖ ਹਤਿਆਰਾ॥
ਮੈ ਜੇਹਾ ਕੋ ਦੁਸਟ ਨਾਹਿ, ਨਿਰਵੈਰੈ ਸਿਉ ਵੈਰ ਵਿਕਾਰਾ॥
ਮੈ ਜੇਹਾ ਨ ਵਿਸਾਸ ਧ੍ਰੋਹਿ, ਬਗਲ ਸਮਾਧੀ ਮੀਨ ਅਹਾਰਾ॥
ਬਜਰ ਲੇਪ ਨ ਉਤਰੈ ਪਿੰਡ ਅਪਰਚੇ ਅਉਚਰਿਚਾਰਾ॥
ਮੈ ਜੇਹਾ ਨ ਦੁਬਾਜਰਾ,
ਤਜਿ ਗੁਰਮਤਿ ਦੁਰਮਤਿ ਹਿਤਕਾਰਾ॥
ਨਾਉ ਮੁਰੀਦ ਨ ਸਬਦ ਵੀਚਾਰਾ॥29॥

ਵਾਰ 37 ਪਉੜੀ 29॥

ਤੋ ਸੋ ਨ ਨਾਥ, ਅਨਾਥ ਨ ਮੋ ਸਰਿ,
ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਯਾਲ ਨ ਤੋ ਸਰਿ,
ਮੋ ਸੋ ਅਗਯਾਨਿ, ਨ ਤੋ ਸੋ ਵਿਚਾਰੀ ॥
ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,
ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ ॥
ਮੇਰੇ ਹੈ ਅਵਗੁਨ, ਤੂ ਗੁਨ ਸਾਗਰ,
ਜਾਤ ਰਸਾਤਲ, ਓਟ, ਤਿਹਾਰੀ ॥ 528॥

{ਸਵੈਯਾ ਭਾਈ ਗੁਰਦਾਸ ਜੀ }

ਪਾਠਕ ਖੁੱਦ ਹੀ ਅੰਦਾਜ਼ਾ ਲਗਾ ਲੈਣ ਕਿ, ਕੀ ਉਹ ਅੱਜ ਦੇ ਪਰਚਾਰਕਾਂ ਜਾਂ ਜਥੇਦਾਰਾਂ ਵਿੱਚ ਇਹ ਕਿਰਦਾਰ ਵੇਖਦੇ ਹਨ ਜਾਂ ਉਹਨਾਂ ਨੂੰ ਨਜ਼ਰ ਆਉਂਦਾ ਹੈ ? ਬਿਲਕੁਲ ਨਹੀਂ, ਉਹਨਾਂ ਨੂੰ ਤਾਂ ਭਾਈ ਗੁਰਦਾਸ ਜੀ ਦੀਆਂ ਸਾਰੀਆਂ ਵਾਰਾਂ ਤੇ ਕਬਿਤ ਵੀ ਨਹੀਂ ਆਉਂਦੇ। (ਆਉਂਦੇ ਤਾਂ ਮੈਨੂੰ ਵੀ ਨਹੀਂ) ਫਿਰ ਭਾਈ ਗੁਰਦਾਸ ਜੀ ਤਾਂ ਕੇਵਲ ਤੇ ਕੇਵਲ ਗੁਰਮਤਿ ਦੀ ਹੀ ਗੱਲ ਕਰਦੇ ਹਨ ਕਿਸੇ ਡੇਰੇਦਾਰਾਂ ਦੀ ਨਹੀਂ। ਸਾਡੇ ਆਮ ਪਰਚਾਰਕਾਂ ਵਿੱਚ ਡੇਰੇਦਾਰਾਂ ਦਾ ਦੀਵਾ ਉਹਨਾਂ ਦੇ ਦਿਮਾਗ ਵਿੱਚ ਕਿਸੇ ਨਾਂ ਕਿਸੇ ਕੋਨੇ ਵਿੱਚ ਹਮੇਸ਼ਾਂ ਜਗਦਾ ਹੀ ਰਹਿੰਦਾ ਲੱਗਦਾ ਹੈ। ਦਰਅਸਲ ਕਸੂਰ ਉਹਨਾਂ ਦਾ ਨਹੀਂ, ਉਹਨਾਂ ਪਰਚਾਰਕਾਂ ਦਾ ਇਹਨਾਂ ਦਾ ਨਾਮ ਲਏ ਬਿਨਾਂ ਸਰਦਾ ਨਹੀਂ, ਦੂਜਾ ਉਹ ਜਾਣਦੇ ਹਨ ਕਿ ਲੋਕਾਈ ਵਿੱਚ ਰਹਾਂਗੇ ਤਾਂ ਇਹਨਾਂ ਡੇਰੇਦਾਰਾਂ ਦੀ ਗੱਲ ਕਰਨੀ ਪਵੇਗੀ। ਜੇ ਨਹੀਂ ਕਰਾਂਗੇ ਤਾਂ ਸ਼ਾਇਦ ਪਤਾ ਨਹੀਂ ਸਾਨੂੰ ਸਟੇਜ 'ਤੇ ਬੋਲਣ ਵੀ ਦੇਣ ਜਾਂ ਨਾਂ। ਇਸ ਲਈ ਮਾਇਆ ਖਾਤਰ ਗੱਲ ਕਰਦੇ ਹਨ, ਉਹਨਾਂ ਨੂੰ ਗੁਰਮਤਿ ਦੇ ਪਰਚਾਰ ਲਈ ਗੁਰਮਤਿ ਸਿਧਾਤਾਂ ਦੀ ਬਲੀ ਦੇਣੀ ਵੀ ਪਵੇ ਤਾਂ ਵੀ ਮਹਿੰਗਾ ਸੌਦਾ ਨਹੀਂ ਹੈ।

ਇਸਦੇ ਉਲਟ ਸਾਡੇ ਪਰਚਾਰਕਾਂ ਤੇਂ ਅਖੌਤੀ ਜਥੇਦਾਰਾਂ ਦੀ ਹਾਲਤ ਤਾਂ ਧੁਰ ਕੀ ਬਾਣੀ ਪਹਿਲਾਂ ਹੀ

ਬਿਆਨ ਕਰ ਚੁੱਕੀ ਹੈ। ਜੇ ਧੁਰ ਕੀ ਬਾਣੀ ਬਿਪਰਾਂ ਪ੍ਰਤੀ ਇਹ ਕਹਿੰਦੀ ਹੈ ਕਿ "ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗੁ ਗਲੀ ਜਿਹਨਾ ਜਪਮਾਲੀਆਂ ਲੋਟੇ ਹਥਿ ਨਿਬਗ॥ ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ" {476} ਤੇ ਜੇ ਇਹੋ ਗੱਲ ਪਰਚਾਰਕਾਂ ਤੇ ਜਥੇਦਾਰਾਂ ਬਾਰੇ ਕਹੀ ਜਾਏ ਕਿ ਜਿਹਨਾਂ ਨੇ ਚੌੜੇ ਪੱਟੇ ਵਾਲੇ ਗਾਤਰੇ ਪਾਏ ਹਨ ਤੇ ਲੰਮੇ ਲੰਮੇ ਝੱਗੇ ਪਾਏ ਹਨ, ਹੱਥ ਵਿੱਚ ਕਿਰਪਾਨਾਂ ਪਾ ਕੇ, ਲੰਮੀਆਂ ਦਾਹੜੀਆਂ ਰੱਖ ਕੇ {ਵਿਖਾਵੇ ਖਾਤਰ} ਭੇਸ ਦਿਖਾਵੇ {ਸਚ ਨ ਕਮਾਏ} ਜਗਤ ਕਉ ਲੋਗਨ ਕੋ ਬਸਕੀਨ} ਲੋਕਾਂ ਵਿੱਚ ਵਿਚਰਦੇ ਹਨ ਤਾਂ ਉਹਨਾਂ ਦੀ ਹਾਲਤ ਤਾਂ ਸਹੀ ਅਰਥਾਂ ਵਿੱਚ "ਇਕਨਾ ਸਿਧਿ ਨ ਬੁਧਿ ਨ ਅਕਲ ਸਰੁ ਅਖਰੁ ਕਾ ਭੇਉ ਨ ਲਹੰਤਿ ਨਾਨਕ ਤੇ ਨਰ ਅਸਲ ਖਰ ਜਿ ਬਿਨ ਗੁਣ ਗਰਭ ਕਰੰਤਿ" ॥ ਅੰਗ 1412॥ ਵਾਲੀ ਬਣੀ ਹੋਈ ਹੈ।

ਜੇ ਸਹੀ ਅਰਥਾਂ ਵਿੱਚ ਵੇਖਿਆ ਜਾਵੇ ਤਾਂ ਗੁਰੂ ਸਾਹਿਬਾਨਾਂ ਤੇ ਭਗਤਾਂ ਨੇ ਇੱਕ ਜੀਵਨ ਜਾਚ ਦਿੱਤੀ ਹੈ। ਉਹ ਆਪ ਹੱਥੀਂ ਕਿਰਤ ਕਰਦੇ ਰਹੇ ਹਨ। ਭਗਤਾਂ ਵਿੱਚੋਂ ਕੋਈ ਵੀ ਅਜਿਹਾ ਨਜ਼ਰ ਨਹੀਂ ਆਉਂਦਾ ਜਿਸ ਨੇ ਆਪਣੇ ਡੇਰੇ ਖੋਲ੍ਹੇ ਹੋਣ ਤੇ ਲੋਕਾਂ ਨੂੰ ਕਿਹਾ ਹੋਵੇ ਕਿ ਸਾਡੇ ਕੋਲ ਆਓ। ਉਲਟਾ ਲੋਕਾਈ ਨੂੰ ਜਿੱਥੇ ਵਹਿਮਾਂ ਭਰਮਾਂ ਵਿੱਚੋਂ ਦੂਰ ਰਹਿਣ ਦਾ ਉਪਦੇਸ਼ ਦਿੰਦੇ ਰਹੇ ਓਥੇ ਨਾਲ ਦੀ ਨਾਲ ਹੱਥੀਂ ਕਿਰਤ ਕਰਦੇ ਰਹੇ। ਅੱਜ ਵਾਂਗ ਤਾਂ ਉਹਨਾਂ ਕੋਲ ਕੱਖ ਵੀ ਨਹੀਂ ਸੀ ਸਿਵਾਏ ਇੱਕ ਰੱਬ ਦੀ ਬੰਦਗੀ ਦੂਜਾ ਗਿਆਨ। ਹੁਣ ਤਾਂ ਨਾਂ ਰੱਬ ਦੀ ਬੰਦਗੀ ਹੈ ਨਾਂ ਹੀ ਗਿਆਨ ਹੈ। ਇਸੇ ਕਰਕੇ ਤਾਂ ਇਹ ਫੁਰਮਾਨ ਸਹੀ ਲਾਗੂ ਹੁੰਦਾ ਹੈ ਕਿ ਇਕਨਾ ਸਿਧਿ ਨ ਬੁਧਿ, ਨ ਅਕਲ॥ ਤੇ ਫਿਰ ਗੁਣ ਨਾਂ ਹੋਣ ਦੇ ਬਾਵਜੂਦ ਵੀ ਆਪਣੇ ਆਪ 'ਤੇ ਮਾਣ ਕਰਦੇ ਹਨ ਤੇ ਅਜਿਹੇ ਵਿਅਕਤੀ ਨੂੰ ਨਾਨਕ! ਅਸਲ ਵਿੱਚ ਖੋਤੇ ਮੰਨਦਾ ਹੈ। ਅਜਿਹੇ ਵਿਅਕਤੀ ਨੂੰ ਬ੍ਰਹਮ ਗਿਆਨੀ, ਸੰਤ, ਮਹਾਰਾਜ ਬਣਾਉਣ ਦਾ ਉਹਨਾਂ ਦਾ ਹੱਥ ਹੈ ਜੋ ਗੁਰੂ ਸਿਧਾਤਾਂ ਤੇ ਗੁਰੂਆਂ ਭਗਤਾਂ ਦੀ ਹੋਂਦ ਨੂੰ ਮਿਟਾ ਕੇ ਇਹਨਾਂ ਅਸਲ ਖੋਤਿਆਂ ਨੂੰ ਕੌਮ 'ਤੇ ਭਾਰੂ ਕਰਨਾਂ ਚਾਹੁੰਦੇ ਹਨ। ਖੈਰ!

ਗੁਰੂ ਸਾਹਿਬਾਨਾਂ ਨੇ ਆਪਣੇ ਆਪ ਨੂੰ ਜੋ ਕਿਹਾ ਹੈ ਉਹ ਗੁਰੂ ਗਰੰਥ ਸਾਹਿਬ ਵਿੱਚ ਦਰਜ ਹੈ। ਜਿਵੇਂ- 1. ਮੈ ਕੀਤਾ ਨ ਜਾਤਾ ਹਰਾਮਖੋਰੁ॥ 24॥ 2. ਮੈ ਨਿਰਗੁਨ ਗੁਣ ਨਾਹੀ ਕੋਇ॥ ਅੰਗ 387-88॥ 3. ਹਮ ਪਾਪੀ..{613} 4. ਮੈ ਮੂਰਖ ਕੀ ਕੇਤਕ ਬਾਤ ਹੈ, {ਅੰਗ 612} 5. ਹਉ ਮੂਰਖੁ ਕਾਰੈ ਲਾਈਐ,{ਅੰਗ 494} 6. ਹਮ ਮੂਰਖ ਮੁਗਧ ਸਰਣਾਗਤੀ, ਭਗਤਾਂ ਵੱਲ ਵੇਖੋ-1. ਗੋਬਿੰਦ ਹਮ ਐਸੇ ਅਪਰਾਧੀ॥ ਅੰਗ 970-71॥ 2. ਮੈ ਅੰਧੁਲੇ ਕੀ ਟੇਕ {727} 3. ਕਬੀਰ ਕੂਕਰ ਰਾਮ ਕੋ ਮੁਤੀਆ ਮੇਰਾ ਨਾਮ॥

ਇਹ ਤਾਂ ਕੁੱਝ ਇਸ਼ਾਰੇ ਮਾਤਰ ਹਨ। ਸਾਰੀ ਬਾਣੀ ਨੂੰ ਪੜ੍ਹੋ ਤਾਂ ਅੱਖਾਂ ਖੁੱਲ੍ਹ ਜਾਣਗੀਆਂ ਕਿ ਗੁਰੂ ਸਾਹਿਬਾਨਾਂ ਨੇ ਭਗਤਾਂ ਨੇ ਆਪਣੇ ਆਪ ਨੂੰ ਕੀ ਕਿਹਾ ਹੈ ? ਗੁਰੂ ਨਾਨਕ ਸਾਹਿਬ ਜਿੰਨਾਂ ਨੇ ਉਦਾਸੀਆਂ ਕਰ ਕੇ ਕੋਈ 40 ਹਜ਼ਾਰ ਮੀਲ ਦਾ ਸਫਰ ਤਹਿ ਕੀਤਾ, ਹੋਰ ਗੁਰੂ ਸਾਹਿਬਾਨਾਂ ਨੇ ਕੀ ਕੀਤਾ ਉਹਨਾਂ ਦੀ ਨਿੱਜੀ ਜ਼ਿੰਦਗੀ ਨੂੰ ਵੇਖਣ ਲਈ ਕੋਈ ਪੜ੍ਹਨ ਨੂੰ ਤਿਆਰ ਨਹੀਂ। ਜੋ ਪਰਚਾਰਕਾਂ ਨੇ ਗੁਰਦੁਆਰਿਆਂ ਵਿੱਚ ਜਾ ਕੇ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਝੂਠੀਆਂ ਸੱਚੀਆਂ ਸਾਖੀਆਂ ਸੁਣਾ ਕੇ ਪੈਸੇ ਜੇਬ੍ਹਾਂ ਵਿੱਚੋਂ ਕਢਵਾ ਕੇ ਚੱਲਦੇ ਬਣੇ, ਲੋਕਾਂ ਨੇ ਸੱਚ ਮੰਨ ਲਿਆ ਤੇ ਇਹੋ ਸੱਚ ਝੂਠੀਆਂ ਸੱਚੀਆਂ ਸਾਖੀਆਂ ਸਿੱਖ ਧਰਮ ਦੇ ਸਿਧਾਤਾਂ ਵਜੋਂ ਬਣਾ ਕੇ ਰੱਖ ਦਿੱਤੇ ਗਏ। ਜਿੱਥੇ ਗੁਰੂ ਸਾਹਿਬਾਨਾਂ ਨੇ ਆਪਣਾ ਤਾਣਾ ਬਾਣਾ {ਚਾਲ ਚਲਣ} ਠੀਕ ਕਰਨ ਲਈ ਸਹੀ ਸੇਧ ਦਿੱਤੀ, ਓਥੇ ਉਹਨਾਂ ਨੇ ਗੁਰੂ ਸਾਹਿਬਾਨਾਂ ਨੂੰ ਇੱਕ ਜਾਦੂਗਰ ਵਜੋਂ ਪੇਸ਼ ਕਰ ਦਿੱਤਾ ਤੇ ਹੱਥ ਵਿੱਚ ਮਾਲਾ ਫੜਾ ਦਿੱਤੀਆਂ ਕਿ ਭਾਈ ਨਾਮ ਜਪਿਆ ਕਰੋ ਨਾਂ ਕਿ ਸਾਧ ਸੰਗਤ ਜੀ ਬਾਣੀ ਆਪ ਪੜ੍ਹੋ ਤੇ ਗੁਰਮਤਿ ਸਿਧਾਤਾਂ ਨੂੰ ਜਾਣੋ, ਇਹ ਗੱਲਾਂ ਕਹਿੰਦਿਆਂ ਸ਼ਾਇਦ ਉਹਨਾਂ ਨੂੰ ਬਹੁਤ ਨਾਮੋਸ਼ੀ ਹੁੰਦੀ ਹੈ, ਹੋਵੇ ਵੀ ਕਿਉਂ ਨਾ ? ਜੇ ਉਹ ਸਹੀ ਤੇ ਸਪੱਸ਼ਟ ਗੱਲ ਕਰਨਗੇ ਤਾਂ ਉਹਨਾਂ ਦੇ ਪੈਰੀਂ ਹੱਥ ਕੌਣ ਲਾਵੇਗਾ ?ਇਹ ਕਦੀ ਕਿਸੇ ਨੇ ਸੋਚਿਆ ਨਹੀਂ ਹੈ।

ਇਧਰ ਜਿਨ੍ਹਾਂ ਅਖੌਤੀ ਸੰਤਾਂ ਨੇ ਮਾਲਾ ਫੜ੍ਹ ਲਈਆਂ, ਲੰਮੇ ਝੱਗੇ ਪਾ ਲਏ, ਆਪਣੇ ਲਈ ਹਰਾਮ-ਖੋਰ, ਮੁਤੀਆ {ਮੋਤੀ ਕੁੱਤੇ ਦਾ ਨਾਮ} ਅਪਰਾਧੀ, ਕੂਕਰ ਵਰਗੇ

ਨਾਮਾਂ ਨਾਲ ਸੰਗਤ {ਜਾਂ ਭੇਡਾਂ} ਦੇ ਸਾਹਮਣੇ ਨਹੀਂ ਆ ਕੇ ਲੋਕਾਂ ਨੂੰ ਗੁਰਬਾਣੀ ਦੇ ਸਿਧਾਂਤਾਂ ਨਾਲ ਨਾਂ ਜੋੜ ਕੇ ਕਰਮ-ਕਾਂਡੀ ਬਣਾ ਦਿੱਤਾ ਕਿ ਭਾਈ ਏਨੇ {ਗਿਣਤੀ} ਪਾਠ ਕਰ ਲਿਆ ਕਰੋ ਗੁਰਬਾਣੀ ਵਿੱਚ ਬੜੀ ਤਾਕਤ ਹੈ ਉਲਟੇ ਰਾਹ ਪਾ ਕੇ ਆਪਣੇ ਆਪ ਨੂੰ 'ਬ੍ਰਹਮ ਗਿਆਨੀ' ਕਹਾਉਣ ਦਾ ਪਰਚਾਰ ਆਪਣੇ ਚੇਲੇ ਚਾਟੜਿਆਂ ਕੋਲੋਂ ਕਰਵਾ ਲਿਆ ਤਾਂ ਕਿ ਲੋਕ ਉਹਨਾਂ ਨੂੰ ਤਾਂ ਯਾਦ ਰੱਖਣ ਪਰ ਗੁਰੂਆਂ ਦੀ ਇੱਕ ਜਾਦੂਗਰ ਵਜੋਂ ਨਿਸ਼ਾਨ-ਦੇਹੀ ਕਰ ਦੇਣ। ਅੱਜ ਪਰਚਾਰਕਾਂ ਦਾ ਇਹ ਹਾਲ ਹੈ ਕਿ ਉਹ ਅਜਿਹਿਆਂ ਨੂੰ ਤਾਂ ਬ੍ਰਹਮ ਗਿਆਨੀ ਕਹਿੰਦੇ ਹਨ ਤੇ ਗੁਰੂਆਂ ਭਗਤਾਂ ਲਈ ਉਹਨਾਂ ਕੋਲ 'ਬ੍ਰਹਮ ਗਿਆਨੀ' ਵਰਗੇ ਸ਼ਬਦਾਂ ਦਾ ਘਾਟਾ ਪੈ ਜਾਂਦਾ ਹੈ। ਇੰਵ ਲੱਗਦਾ ਹੈ ਜਿਵੇਂ ਉਹਨਾਂ ਨੂੰ ਗੁਰੂ ਭਗਤਾਂ ਲਈ 'ਬਾਬਾ' ਸ਼ਬਦ ਰਜਿਸਟਰਡ ਕਰਵਾ ਲਿਆ ਹੋਵੇ ਤੇ ਇਹਨਾਂ ਅਖੌਤੀ "ਅਸੰਤ ਨਾੜੀ ਕਦੇ ਨ ਬੂਝੈ' ਲਈ ਬ੍ਰਹਮ ਗਿਆਨੀ ਰਜਿਸਟਰਡ ਕਰਵਾ ਲਿਆ ਹੋਵੇ।

ਪਰਚਾਰਕ ਚਾਹੇ ਕਿੰਨੇ ਵੀ ਪੜ੍ਹੇ ਲਿਖੇ ਹੋਣ, ਉਹਨਾਂ ਕੋਲ ਗੁਰਮਤਿ ਤੇ ਸਿੱਖ ਇਤਿਹਾਸ ਦੀ ਕਿੰਨੀ ਵੀ ਜਾਣਕਾਰੀ ਕਿਉਂ ਨਾ ਹੋਵੇ, ਉਹ ਕਿੰਨਾਂ ਵੀ ਚੰਗਾ ਬੋਲ ਕੇ ਲੋਕਾਂ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦੇ ਹੋਣ, ਪਰ ਉਹਨਾਂ ਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਗੁਰੂ ਸਾਹਿਬਾਨਾਂ ਤੇ ਭਗਤਾਂ ਲਈ 'ਬਾਬਾ' ਸ਼ਬਦ ਦੀ ਵਰਤੋਂ ਕਰਨ ਤੋਂ ਗੁਰੇਜ਼ ਕਰਨ ਤੇ ਕਿਸੇ ਵੀ ਡੇਰੇਦਾਰ ਦੀ ਵਡਿਆਈ ਬ੍ਰਹਮ ਗਿਆਨੀ, ਸੰਤ ਮਹਾਰਾਜ ਬੋਲ ਕੇ ਨਾ ਕਰਨ। ਗੁਰੂ ਸਾਹਿਬਾਨਾਂ ਤੇ ਭਗਤਾਂ ਨਾਲੋਂ ਵੱਡੀ ਸੇਧ ਕਿਸੇ ਬ੍ਰਹਮ ਗਿਆਨੀ, ਸੰਤ ਮਹਾਰਾਜ ਕੋਲ ਨਹੀਂ ਹੈ। ਪਰਚਾਰਕਾਂ ਨੂੰ ਚਾਹੀਦਾ ਹੈ ਕਿ ਉਹ ਗੁਰੂ ਭਗਤਾਂ ਨੂੰ ਆਪਣੇ 'ਲੰਗੋਟੀਏ ਯਾਰ' ਨਾ ਸਮਝਣ ਤੇ ਦੂਜਿਆਂ ਨੂੰ ਸੰਤ/ਮਹਾਰਾਜ ਕਹਿਣ ਤੋਂ ਗੁਰੇਜ਼ ਕਰਨ। ਪਰਚਾਰਕਾਂ ਦੀ ਅਜਿਹੀ ਸੋਚ ਉਹਨਾਂ ਦਾ ਆਪਣਾ ਡਿੱਗਦਾ ਚਾਲ ਚੱਲਣ ਹੈ ਤੇ ਇਸਦੇ ਜ਼ਿੰਮੇਵਾਰ ਹਨ ਉਹ ਲੋਕ ਜੋ ਚੁੱਪ ਕਰਕੇ ਸੁਣ ਕੇ ਚਲੇ ਜਾਂਦੇ ਹਨ ਤੇ ਕੋਈ ਉਹਨਾਂ ਨੂੰ ਕਹਿਣ ਵਾਲਾ ਨਹੀਂ ਹੈ। ਉਹ ਕਹਿਣ ਵੀ ਕਿਉਂ? ਕਿਉਂ ਕਿ ਉਹ ਖੁਦ ਹੀ ਜਦੋਂ ਗਿਆਨ-ਵਾਨ ਨਹੀਂ ਤੇ ਉਹ ਸੋਚਣ ਵੀ ਕਿਉਂ?

ਗੁਰੂ ਸਾਹਿਬਾਨ ਨੇ ਇੱਕ ਖਾਸ ਫੈਸਲਾ ਉਹਨਾਂ ਲੋਕਾਂ ਲਈ ਦਿੱਤਾ ਹੈ ਜਿਹਨਾਂ ਕੋਲ ਨਾ ਤਾਂ ਕੋਈ ਸੁਧ ਬੁੱਧ ਹੈ ਤੇ ਨਾ ਹੀ ਅਕਲ ਹੈ, ਨਾ ਕੋਈ ਗੁਣ ਹੈ ਤੇ ਬਿਨਾਂ ਗੁਣਾਂ ਦੇ ਜੋ ਮਾਣ ਕਰਦੇ ਹਨ ਉਹਨਾਂ ਨੂੰ ਗੁਰੂ ਸਾਹਿਬਾਨਾਂ ਨੇ 'ਅਸਲ ਖੋਤਾ' ਕਿਹਾ ਹੈ-

*ਇਕ ਨ ਸਿਧਿ ਨ ਬੁਧਿ ਨ ਅਕਲ ਸਰੁ ਅਖਰੁ ਕਾ ਭੇਉ ਨ ਲਹੰਤਿ॥ ਨਾਨਕ ਤੇ ਨਰ ਅਸਲਿ ਖਰੁ ਜੋ ਬਿਨ ਗੁਣ ਗਰਬ ਕਰੰਤਿ॥ ਅੰਗ 1412॥*

ਕੀ ਪਰਚਾਰਕ ਜ਼ਰਾ ਹੋਸ਼ ਕਰਨਗੇ ਜਾਂ ਆਪਣਾ ਰਾਗ ਅਲਾਪਦੇ ਰਹਿਣਗੇ ? ਜਿਹੜਾ ਪਰਚਾਰਕ ਇਹ ਸੋਚਣ ਦੀ ਕੋਸ਼ਿਸ਼ ਕਰੇ ਕਿ ਸਾਨੂੰ ਗੁਰੂ ਤੇ ਭਗਤ ਨੂੰ 'ਬਾਬਾ' ਨਹੀਂ ਕਹਿਣਾਂ ਚਾਹੀਦਾ ਉਹ ਗੁਰਮੁੱਖ ਬਣਨ ਦਾ ਹੱਕਦਾਰ ਹੈ ਤੇ ਜਿਹੜਾ ਨਾ ਸੁਣੇ ਤੇ ਵੇਖਾ ਸੇਖੀ ਆਪਣੀ ਡਫਲੀ ਵਜਾਈ ਜਾਵੇ ਉਹ ਯਾਦ ਰੱਖੇ ਕਿ 'ਦੇਖਾ ਦੇਖੀ ਸਭ ਕਰੈ ਮਨਮੁਖਿ ਬੂਝਿ ਨ ਕੋਇ॥ ਤੇ ਜਿਹੜਾ ਸਮਝ ਜਾਵੇ ਉਹ "ਗੁਰਮੁਖਿ ਹੋਵੈ ਸਭਿ ਕਿਛੁ ਸੂਝੈ' ਦੇ ਫੁਰਮਾਨ ਨੂੰ ਸਮਝੇਗਾ। ਅੱਜ ਤੱਕ ਜਿਹੜੇ ਪਰਚਾਰਕ, ਕਥਾਕਾਰ, ਸਾਰਿਆਂ ਗੁਰੂਆਂ ਤੇ ਭਗਤਾਂ ਨੂੰ 'ਬਾਬਾ' ਕਹਿੰਦੇ ਆਏ ਹਨ ਉਹ 'ਮਨਮੁਖਿ ਬੂਝਿ ਨਾ ਕੋਇ' ਵਾਲੇ ਫੁਰਮਾਨ ਤੱਕ ਹੀ ਸੀਮਤ ਹਨ ਕਿਸੇ ਵੀ ਪਾਸੇ ਤੋਂ ਉਹ ਅੰਮ੍ਰਿਤਧਾਰੀ ਨਹੀਂ ਸਗੋਂ ਉਹ ਗਾਤਰੇਧਾਰੀ ਹੀ ਸਮਝੇ ਜਾਣੇ ਚਾਹੀਦੇ ਹਨ। ਦੂਜੀ ਗੱਲ ਹੈ, ਗੁਰੂ ਗਰੰਥ ਸਾਹਿਬ ਵਿੱਚ ਜਦੋਂ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾਂ ਕਰਦੇ ਸਮੇਂ ਗੁਰੂਆਂ ਦੀ ਬਾਣੀ ਤੋਂ ਪਹਿਲਾ 'ਮਹਲਾ' ਸ਼ਬਦ ਦੀ ਵਰਤੋਂ ਕੀਤੀ ਹੈ ਤੇ ਭਗਤਾਂ ਦੀ ਬਾਣੀ ਵੇਲੇ 'ਬਾਣੀ ਭਗਤਾਂ ਕੀ' ਨਾਲ ਸ਼ੁਰੂਆਤ ਕੀਤੀ ਹੈ, ਉਹਨਾਂ ਦੀ ਸੋਚ ਗਲਤ ਨਹੀਂ ਹੋ ਸਕਦੀ। ਸਗੋਂ ਇਹੋ ਹੀ ਯਾਦ ਰੱਖਣਾ ਚਾਹੀਦਾ ਹੈ ਕਿ "ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ" ॥ ਅੰਗ 1412॥ ਇਸ ਵਿੱਚ ਕੋਈ ਘਟ ਵੱਧ ਨਹੀਂ ਹੋ ਸਕਦੀ। ਕਿਸੇ ਵੀ ਗੁਰੂ/ਭਗਤ ਨੂੰ ਬਾਬਾ ਕਿਹਾ ਜਾਣਾ ਗੁਰੂ ਉਪਦੇਸ਼ਾਂ ਤੋਂ ਮੂੰਹ ਫੇਰਨ ਵਾਲੀ ਗੱਲ ਹੀ ਸਮਝੀ ਜਾਣੀ ਚਾਹੀਦੀ ਹੈ। ਹਰ ਪਰਚਾਰਕ ਨੂੰ ਚਾਹੀਦਾ ਹੈ ਕਿ ਉਹ ਕਿਸੇ ਗੁਰੂ ਭਗਤ ਨੂੰ ਬਾਬਾ ਕਹਿਣ ਤੋਂ ਪਹਿਲਾਂ ਭਾਈ ਗੁਰਦਾਸ ਜੀ ਦੇ ਕਬਿਤ ਤੇ ਸਵੈਯੇ ਜ਼ਰੂਰ ਪੜ੍ਹ ਲੈਣ।

—0—

# ਸਤਿਕਾਰ, ਤ੍ਰਿਸਕਾਰ ਤੇ ਗੁਨਾਹਗਾਰ !

*ਤਰਲੋਚਨ ਸਿੰਘ 'ਦੁਪਾਲਪੁਰ'*

ਜੰਗਲ ਪਿਆ 'ਪਟਾਕਾ'
ਸੁਣਦੇ ਦੋ ਜਣੇ।
ਜਿਨ੍ਹਾਂ ਸੁਣਿਆਂ ਸੀ
ਉਹ ਦੌੜੇ ਨਹੀਂ
ਦੌੜ ਪਏ ਦੋ ਹੋਰ ਜਣੇ।
ਜਿਹੜੇ ਦੌੜੇ ਸੀ
ਉਹ ਕੁੱਟੇ ਨਹੀਂ
ਕੁੱਟੇ ਗਏ ਦੋ ਹੋਰ ਜਣੇ....।

ਇਸ 'ਬੁਝਾਰਤ' ਦੀਆ ਦੋ ਚਾਰ ਸਤਰਾਂ ਤਾਂ ਅੱਗੇ ਹੋਰ ਵੀ ਹਨ। ਪਰ ਮੈਂ ਇੱਥੇ ਏਨੀਆਂ ਕੁ ਇਸ ਕਰਕੇ ਲਿਖੀਆਂ ਹਨ ਕਿਉਂਕਿ ਜਿਸ ਦਰਦਨਾਕ ਵਾਕਿਆ ਬਾਬਤ ਇਹ ਲੇਖ ਲਿਖਣ ਜਾ ਰਿਹਾ ਹਾਂ, ਉਸ ਦਾ ਬ੍ਰਿਤਾਂਤ ਕਿਸੇ ਹੱਦ ਤੱਕ ਏਨੀਆ ਕੁ ਸਤਰਾਂ ਨਾਲ ਮਿਲਦਾ ਜੁਲਦਾ ਪ੍ਰਤੀਤ ਹੁੰਦਾ ਹੈ। ਜਿਸ ਖਿੱਤੇ ਵਿੱਚ ਬਦ-ਅਮਨੀ, ਬਦ-ਇੰਤਜ਼ਾਮੀ ਅਤੇ ਬੁਰਛਾਗਰਦੀ ਇਸ ਕਦਰ ਫੈਲ ਚੁੱਕੀ ਹੋਵੇ ਕਿ ਉਥੇ ਕਾਇਦਾ-ਕਾਨੂੰਨ ਗਾਇਬ ਹੀ ਹੋ ਗਿਆ ਹੋਵੇ 'ਜਿਹਦੀ ਲਾਠੀ ਉਹਦੀ ਮੱਝ' ਵਾਲੀ ਕਹਾਵਤ ਦਾ ਚਾਰੋਂ ਤਰਫ ਬੋਲ ਬਾਲਾ ਹੋਵੇ। ਉਸ ਨੂੰ 'ਜੰਗਲ' ਹੀ ਕਿਹਾ ਜਾ ਸਕਦਾ ਹੈ। ਉਸ ਜੰਗਲ ਵਿੱਚ ਆਏ ਦਿਨ ਕੋਈ ਨਾ ਕੋਈ 'ਪਟਾਕਾ' ਪਿਆ ਰਹਿਣਾ ਮੁਮਕਿਨ ਹੀ ਹੈ। ਜ਼ਰਾ ਆਪਣੇ ਪੰਜਾਬ ਵੱਲ ਨਜ਼ਰ ਮਾਰ ਕੇ ਦੇਖੋ। ਜੋ ਕੁੱਝ ਉੱਥੇ ਹੋ ਰਿਹਾ ਹੈ ਕੀ ਉਸ ਨੂੰ ਜੰਗਲ ਆਖਣਾ ਕੋਈ ਅਤਿ-ਕਥਨੀ ਹੈ?

ਪੰਜ ਦਰਿਆਵਾਂ ਦੀ ਜਰਖੇਜ਼ ਧਰਤੀ ਉੱਤੇ ਦਸ ਗੁਰੂ ਸਾਹਿਬਾਨ ਨੇ ਲਗਾਤਾਰ ਦੋ ਸੌ ਉਨਤਾਲੀ ਵਰ੍ਹੇ ਇਕੋ ਫਲਸਫੇ ਦਾ ਪ੍ਰਚਾਰ ਕੀਤਾ। ਕਿਰਤ ਵਿਰਤ ਕਰ ਧਰਮ ਦੀ ਹੱਥਹੁ ਦੇ ਕੈ ਭਲਾ ਮਨਾਉਣ ਵਾਲੇ ਨੇਕ ਮਨੁੱਖ ਦੀ ਘਾੜਤ ਘੜਨ ਲਈ ਵੱਖ-ਵੱਖ ਗੁਰੂ ਸਾਹਿਬਾਨ ਨੇ ਬਹੁਮੁੱਲਾ ਯੋਗਦਾਨ ਪਾਇਆ। ਮਨੁੱਖਤਾ ਦੀ ਰਹਿਨੁਮਾਈ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤਿਆਰ ਕੀਤਾ। ਜਿਸ ਤੋਂ ਸੰਦੇਸ਼ ਲੈ ਕੇ ਮਨੁੱਖ ਨੇ ਇਕ ਸੁਹਿਰਦ ਸ਼ਹਿਰੀ ਬਣਨਾ ਸਿੱਖਣਾ ਸੀ। ਗੁਰਬਾਣੀ ਨੇ ਹਰ ਮਨੁੱਖ ਨੂੰ 'ਇਕ ਉਂਕਾਰ' ਨਾਲ ਜੁੜਨ ਦੀ ਪ੍ਰੇਰਨਾ ਦਿੰਦਿਆਂ ਥਾਂ ਥਾਂ ਉੱਤੇ ਮੱਥੇ ਰਗੜਨ ਵਾਲੀ ਭਟਕਣ-ਬਿਰਤੀ ਤੋਂ ਸਖਤੀ ਨਾਲ ਵਰਜਿਆ:

ਦੂਬਿਧਾ ਨਾ ਪੜਉ ਹਰਿ ਬਿਨੁ ਹੋਰ ਨ ਪੂਜਓ
ਮੜੈ ਮਸਾਣਿ ਨ ਜਾਈ॥
ਤ੍ਰਿਸਨਾ ਰਾਚਿ ਨ ਪਰ ਘਰ
ਜਾਵਾ ਤ੍ਰਿਥਨਾ ਨਾਮਿ ਬੁਝਾਈ॥

*(ਰਾਗ ਧਨਾਸਰੀ ਅੰਗ 634)*

ਜਿਹੜਾ ਗੁਰੂ ਗ੍ਰੰਥ ਸਾਹਿਬ ਆਪਣੇ ਪੈਰੋਕਾਰਾਂ ਨੂੰ ਵੀ ਮੜ੍ਹੀਆਂ-ਮਸਾਣਾਂ ਉੱਤੇ ਜਾਣ ਤੋਂ ਸਪਸ਼ਟ ਸ਼ਬਦਾਂ ਵਿੱਚ ਵਰਜਦਾ ਹੋਵੇ। ਨਾਲ ਹੀ 'ਇੱਕ ਦਰ' ਨੂੰ ਛੱਡ ਕੇ 'ਪਰ ਘਰ' ਘੁੰਮਣ 'ਤੇ ਪਾਬੰਦੀ ਲਾਉਂਦਾ ਹੋਵੇ। ਉਸ ਗੁਰੂ ਦੇ ਸ਼ਰਧਾਲੂ ਉਸੇ ਗੁਰੂ ਦੇ ਸਰੂਪ ਨੂੰ ਚੁੱਕ ਕੇ ਲੈ ਜਾਣ ਜਠੇਰਿਆ ਦੀਆਂ ਕਬਰਾਂ ਉਪੱਰ ! ਅਜਿਹਾ ਅਨਰਥ ਹੋਣਾ ਭਲਾ 'ਪਟਾਕਾ ਪੈਣ' ਤੋਂ ਕੋਈ ਘੱਟ ਗੱਲ ਹੈ? ਹਾਂ ਜੀ, ਬਾਣੀ ਪੜ੍ਹ ਕੇ ਵੀਚਾਰਨ ਅਤੇ ਉਹਦੇ 'ਤੇ ਯਥਾ-ਸ਼ਕਤਿ ਅਮਲ ਕਰਨ ਵਾਲੇ ਜਾਗਦੀ ਜ਼ਮੀਰ ਵਾਲੇ ਸਿੱਖਾਂ ਲਈ ਇਹ ਸੱਚ ਮੁੱਚ 'ਪਟਾਕਾ' ਹੀ ਹੈ। ਪਰ ਬੇ-ਅਬਾਦ ਕਬਰਾਂ ਅਤੇ ਮੜ੍ਹੀਆਂ ਮਸਾਣਾ 'ਤੇ ਗੁਰਬਾਣੀ ਦੇ ਅਖੰਡ ਪਾਠ ਕਰਵਾਉਣ ਵਾਲਿਆਂ ਸਿੱਖਾਂ (?) ਨੂੰ ਇਸ ਅਵੱਗਿਆ ਨਾਲ ਕੋਈ ਫਰਕ ਨਹੀਂ ਪੈਂਦਾ। ਕਿਉਂਕਿ ਉਹ ਅਸਲ ਵਿੱਚ ਗੁਰੂ ਗ੍ਰੰਥ ਦੇ ਨਹੀਂ, ਸਗੋਂ ਕਬਰਾਂ-ਮਸਾਣਾ ਦੇ ਸ਼ਰਧਾਲੂ ਹੁੰਦੇ ਹਨ।

ਹੁਣ ਜ਼ਰਾ ਉਤਲੀ ਬੁਝਾਰਤ ਦੀਆਂ ਪੰਕਤੀਆਂ ਨੂੰ ਵਿਚਾਰ ਲਈਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਦਬ ਅਦਾਬ ਅਤੇ ਸੰਦੇਸ਼ ਦੇ ਇਕ ਦਮ ਉਲਟ, ਪੰਜਾਬ ਦੇ ਇੱਕ ਪਿੰਡ ਵਿੱਚ ਜਠੇਰਿਆ ਦੇ ਮਨਮਤੀ ਥਾਂ 'ਤੇ ਅਖੰਡ ਪਾਠ ਹੋਣ ਦਾ ਪੂਰੇ ਇਲਾਕੇ ਵਿੱਚ ਪਟਾਕਾ ਪੈ ਗਿਆ। (ਭਾਵ ਕਿ ਰੌਲਾ ਪੈ ਗਿਆ) 'ਜੰਗਲ' ਵਿੱਚ ਇਸ ਅਵੱਗਿਆ ਭਠੇ ਪਟਾਕੇ

ਦੀ ਅਵਾਜ਼ ਦੋ ਜਣਿਆਂ ਨੇ ਜ਼ਰੂਰ ਸੁਣੀ ਹੋਵੇਗੀ। ਦੋ ਜਣੇ ਕਿਹੜੇ ਕਿਹੜੇ? ਪਹਿਲਾਂ ਤਾਂ ਹਲਕੇ ਦਾ ਸ਼੍ਰੋਮਣੀ ਕਮੇਟੀ ਮੈਂਬਰ, ਜਿਸ ਦੀ ਪੂਰੀ-ਸੂਰੀ ਜਿੰਮੇਵਾਰੀ ਹੁੰਦੀ ਹੈ ਕਿ ਉਹ ਸਿੱਖ ਮਤਿ ਦਾ ਪ੍ਰਚਾਰ ਪਸਾਰ ਕਰੇ ਤੇ ਕਰਾਵੇ। ਉਸ ਦਾ ਫਰਜ਼ ਇਹ ਵੀ ਹੈ ਕਿ ਜਿੱਥੇ ਕਿਤੇ ਗੁਰੂ ਮਹਾਰਾਜ ਦੇ ਸਤਿਕਾਰ ਪ੍ਰਤੀ ਕੋਈ ਅਣ-ਗਹਿਲੀ ਵਰਤੀ ਜਾ ਰਹੀ ਹੋਵੇ , ਉਹ ਫੌਰਨ ਉੱਥੇ ਪਹੁੰਚ ਕੇ ਪੰਥਕ ਰਵਾਇਤਾਂ ਮੁਤਾਬਕ ਬਣਦੀ ਕਾਰਵਾਈ ਕਰੇ ਜਾਂ ਕੋਈ ਹੋਰ ਲੋੜੀਂਦਾ ਉਪਰਾਲਾ ਸੋਚੇ।

ਉਕਤ ਪਟਾਕਾ ਸੁਣਨ ਵਾਲਾ ਦੂਸਰਾ ਜਣਾ ਜ਼ਰੂਰ ਹੋਵੇਗਾ, ਸਥਾਨਕ ਇਲਾਕੇ ਦਾ ਕੋਈ ਡੇਰੇਦਾਰ ਸੰਤ ਮਹਾਂਪੁਰਸ਼। ਪੰਥ ਪ੍ਰਵਾਨਿਤ ਰਹਿਤ ਮਰਯਾਦਾ ਤੋਂ ਇਨਕਾਰੀ ਹੋ ਕੇ, ਆਪੋ ਆਪਣੇ ਡੇਰਿਆਂ ਦੀ ਮਰਯਾਦਾ ਨੂੰ 'ਪਰਾਤਨ' ਕਹਿ ਕੇ ਵਡਿਆਉਣ ਵਾਲੇ ਸਾਧ ਬਾਬੇ ਹਮੇਸ਼ਾਂ ਇਹ ਦਾਅਵੇ ਕਰਦੇ ਰਹਿੰਦੇ ਨੇ ਕਿ ਗੁਰੂ ਮਹਾਰਾਜ ਦੇ ਅਦਬ ਸਤਿਕਾਰ ਦਾ ਸੱਭ ਤੋਂ ਵੱਧ ਖਿਆਲ ਅਸੀਂ ਹੀ ਰੱਖਦੇ ਹਾਂ। ਆਪਣੇ ਇਸ ਦਾਅਵੇ ਨੂੰ ਹੋਰ ਚਮਕਾਉਣ-ਲਿਸ਼ਕਾਉਣ ਹਿੱਤ ਉਹ ਕਈ ਤਰ੍ਹਾਂ ਦੇ ਕਰਮ-ਕਾਂਡ ਵੀ ਕਰਦੇ ਰਹਿੰਦੇ ਹਨ।

ਜਠੇਰਿਆਂ 'ਤੇ ਪਾਠ ਹੋਣ ਵਾਲੀ ਖਬਰ ਦਾ ਪਟਾਕਾ, ਇਨ੍ਹਾਂ ਦੋਹ ਜਣਿਆਂ ਨੇ ਜ਼ਰੂਰ-ਬਰ-ਜ਼ਰੂਰ ਸੁਣਿਆਂ ਹੋਵੇ ਗਾ। ਪਰ ਇਹ ਪਟਾਕੇ ਵਾਲੀ ਥਾਂ ਨੂੰ ਦੌੜੇ ਹੀ ਨਹੀਂ। ਦੌੜਨਾ ਇਕ ਪਾਸੇ, ਸਗੋਂ ਸੁੱਸਰੀ ਵਾਂਗ ਸੌਂ ਗਏ। ਇਨ੍ਹਾਂ ਦੀ ਬਜਾਏ ਦੌੜ ਪਏ ਦੋ ਹੋਰ ਜਣੇ, ਭਾਵ ਸਤਿਕਾਰ ਕਮੇਟੀ ਵਾਲੇ ! ਦੌੜੀ ਦੌੜੀ ਪਹੁੰਚੀ ਸਤਿਕਾਰ ਕਮੇਟੀ ਨੇ ਜੋ ਉੱਥੇ ਜਾ ਕੇ, ਪੁਲੀਸ ਦੇ ਤਸੀਹਾ ਕੇਂਦਰਾਂ ਵਾਂਗ ਡਾਂਗ ਵਰ੍ਹਾਈ, ਉਸ ਦੀ ਵੀਡੀਉ ਦੇਖ ਕੇ ਦੁਨੀਆਂ ਤ੍ਰਾਹ ਤ੍ਰਾਹ ਕਰ ਉਠੀ। ਸਤਿਕਾਰ ਕਮੇਟੀ ਵਾਲਿਆਂ ਨੇ ਕੁੱਟਣ ਤੋਂ ਪਹਿਲਾਂ ਜਿਵੇਂ ਪੰਜ-ਕਕਾਰੀ ਪਾਠੀ ਸਿੰਘਾਂ ਨੂੰ ਉਨ੍ਹਾਂ ਦੀ ਜਾਤ ਪੁੱਛੀ, ਏਸ ਨੁਕਤੇ ਨੇ ਇਸ ਮਾਮਲੇ ਨੂੰ ਜਾਤੀਵਾਦ ਦੀ ਰੰਗ ਵੀ ਚਾੜ੍ਹ ਦਿੱਤਾ।

ਅੰਮ੍ਰਿਤਧਾਰੀਆਂ ਵਲੋਂ ਆਪਣੇ ਹੀ ਗੁਰ-ਭਾਈਆਂ ਨੂੰ ਬੁਰੀ ਤਰ੍ਹਾਂ ਕੁੱਟੇ ਜਾਣ ਦੀ ਇਹ ਵੀਡੀਉ ਦੇਖ ਕੇ ਮੈਨੂੰ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਕਤਲ ਵਾਲੇ ਦਿਨ ਇੱਕ ਪੰਡਿਤ ਦੀ ਕਹੀ ਗੱਲ ਯਾਦ ਆ ਗਈ। ਮੈਂ ਉਸ ਦਿਨ ਦਿੱਲੀ ਵਿੱਚ ਸੀ ਜਦੋਂ ਸੰਤਾਂ ਦੇ ਕਤਲ ਦੀ ਖਬਰ ਆ ਗਈ। ਇੱਕ ਪੰਜਾਬੀ ਪੰਡਿਤ ਕਹਿੰਦਾ

"ਜਿਸ ਦਿਨ ਸਿੱਖਾਂ ਨੇ ਇੰਦਰਾ ਗਾਂਧੀ ਕਤਲ ਕੀਤੀ, ਮੈਨੂੰ ਭੋਰਾ ਭਰ ਹੈਰਾਨੀ ਨਹੀਂ ਹੋਈ। ਕਿਉਂਕਿ ਇੰਜ ਕਰਕੇ ਸਿੱਖਾਂ ਨੇ ਆਪਣੀ ਇਤਿਹਾਸਿਕ ਪ੍ਰੰਪਰਾ ਨੂੰ ਹੀ ਦੁਹਰਾਇਆ ਹੈ। ਉਹ ਸ੍ਰੀ ਹਰਿਮੰਦਰ ਸਾਹਿਬ 'ਤੇ ਚੜ੍ਹ ਕੇ ਆਏ ਹਮਲਾਵਰ ਨਾਲ ਅਜਿਹਾ ਸਲੂਕ ਹੀ ਕਰਦੇ ਆਏ ਹਨ। ਪਰ ਸੰਤ ਲੌਂਗੋਵਾਲ ਦਾ ਕਤਲ ਮੈਨੂੰ ਜਮ੍ਹਾਂ ਹੀ ਅਚੰਭਿਤ ਕਰ ਗਿਆ ਹੈ। ਹੇ ਰੱਬਾ ! ਸਿੱਖ 'ਆਪਣਿਆਂ ਨੂੰ' ਵੀ ਏਨੀ ਹੀ ਸਖਤ ਸਜ਼ਾ ਦਿੰਦੇ ਨੇ?"

ਛੱਲੀਆਂ ਵਾਂਗ ਕੁੱਟੇ ਜਾ ਰਹੇ ਪਾਠੀਆਂ ਨੇ ਆਪਣੇ ਹੀ ਭਰਾਵਾਂ ਮੋਹਰੇ ਘਿਗਿਆ ਕੇ ਮਾਫੀਆਂ ਮੰਗਦਿਆਂ, ਹਾੜ੍ਹੇ ਕੱਢਦਿਆਂ ਨੂੰ ਦੇਖ ਕੇ ਕੋਈ ਸਤਿਕਾਰ ਕਮੇਟੀ ਨੂੰ ਬੁਰਾ ਭਲਾ ਕਹਿ ਰਿਹਾ ਹੈ। ਅੱਗਿਉਂ ਉਹ ਸਫਾਈਆ ਦਿੰਦਿਆਂ ਕਹੀ ਜਾਂਦੇ ਨੇ ਕਿ 'ਲਾਤੋ ਕੇ ਭੂਤ ਬਾਤੋਂ ਸੇ ਨਹੀਂ ਮਾਨਤੇ' ਹੁੰਦੇ। ਜਿੰਨੇ ਮੂੰਹ ਓਨੀਆਂ ਗੱਲਾਂ। ਸੋਸ਼ਲ ਸਾਈਟਾਂ 'ਤੇ ਇਸ ਮਸਲੇ ਪ੍ਰਤੀ ਬਹੁਤ ਸਾਰੇ ਲੋਕਾਂ ਨੇ ਵੱਖੋ ਵੱਖਰੇ ਪ੍ਰਤੀਕਰਮ ਦਿੱਤੇ। ਬਹੁਤੀਆਂ ਅਵਾਜ਼ਾਂ ਪਾਠੀ ਸਿੰਘਾਂ ਦੇ ਹੱਕ ਵਿੱਚ ਹੀ ਆਈਆਂ। ਲੋਕਾਂ ਦਾ ਮੰਨਣਾ ਹੈ ਕਿ ਇਸ ਸਾਰੇ ਵਰਤਾਰੇ ਵਿੱਚ ਜ਼ਿਆਦਾ ਗੁਨਾਹਗਾਰ 'ਹੋਰ ਲੋਕ' ਹਨ। ਪਰ ਗਰੀਬਮਾਰ ਵਿਚਾਰੇ ਪਾਠੀਆਂ ਨਾਲ ਹੋ ਗਈ। ਇੱਕ ਦੂਜੇ 'ਤੇ ਦੋਸ਼-ਆਰੋਪਣ ਕਰਦਿਆਂ ਬਹੁਤ ਥੋੜੇ ਲੋਕਾਂ ਨੇ ਕਲੇਸ਼ ਦੀ ਜੜ੍ਹ ਫੜਨ ਦਾ ਯਤਨ ਕੀਤਾ ਹੈ।

ਸਭ ਤੋਂ ਵੱਡਾ ਸਵਾਲ, ਸਮੁੱਚੇ ਪੰਜਾਬ ਵਾਸੀਆਂ ਤੋਂ ਜਵਾਬ ਮੰਗਦਾ ਹੈ ਕਿ ਸੰਨ ਸੰਤਾਲੀ ਦੇ ਰਾਜ-ਰੌਲੇ ਮੌਕੇ ਬਣੀਆਂ 'ਅਮਨ ਕਮੇਟੀਆਂ' ਵਾਂਗ ਹੁਣ ਸਤਿਕਾਰ ਕਮੇਟੀਆਂ ਬਣਾਉਣ ਦੀ ਨੌਬਤ ਹੀ ਕਿਉਂ ਆਈ? ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਕਰਨਾ ਤਾਂ ਹਰ ਪ੍ਰਾਣੀ ਮਾਤਰ ਦਾ ਪਹਿਲਾ ਪਵਿੱਤਰ ਫਰਜ ਹੈ। ਪੰਜਾਬ ਵਿੱਚ ਕੀ ਅਸੀਂ ਇੰਨੇ ਗਏ ਗੁਜ਼ਰੇ ਹੋ ਗਏ ਹਾਂ ਕਿ ਸਾਨੂੰ ਉੱਥੇ ਪਿੰਡ ਪਿੰਡ-ਸ਼ਹਿਰ ਸ਼ਹਿਰ ਸਤਿਕਾਰ ਕਮੇਟੀਆਂ ਗਠਿਤ ਕਰਨੀਆਂ ਪੈ

**ਬਾਕੀ ਸਫਾ 33 'ਤੇ**

# ਪਹਿਲਾਂ ਮੈਂ ਇਸ ਨੂੰ ਖਾਂਦਾ ਸੀ, ਅੱਜ ਇਹ ਮੈਨੂੰ ਖਾ ਰਿਹਾ ਹੈ।

*ਰਣਬੀਰ ਸਿੰਘ*

ਪਹਿਲੀ ਅਪ੍ਰੈਲ (01.04.2015 ਦਿਨ ਬੁੱਧਵਾਰ) ਨੂੰ ਟੀ.ਵੀ. ਤੇ ਸੁਨੀਤਾ ਤੋਮਰ ਦੀ ਮੌਤ ਦੀ ਖਬਰ ਸੁਣ ਕੇ ਮੈਂ ਕਾਫੀ ਵਿਚਲਤ ਹੋ ਗਿਆ। ਉਹ ਇਸ ਲਈ ਕਿ ਸੁਨੀਤਾ ਤੋਮਰ ਭਾਰਤ ਵਿੱਚ ਤੰਬਾਕੂ ਦੇ ਖਿਲਾਫ ਪ੍ਰਚਾਰ ਕਰ ਰਹੀ ਸੀ। ਸੁਨੀਤਾ ਨੂੰ ਆਪ ਨੂੰ ਤੰਬਾਕੂ ਖਾਣ ਕਰਕੇ ਮੂੰਹ ਦਾ ਕੈਂਸਰ ਹੋ ਗਿਆ ਸੀ, ਇਸੇ ਲਈ ਉਸ ਨੇ ਤੰਬਾਕੂ ਦੇ ਖਿਲਾਫ ਲੋਕਾਂ ਨੂੰ ਜਾਗ੍ਰਿਤ ਕਰਨ ਦਾ ਬੀੜਾ ਚੁਕਿਆਂ। ਮੈਂ ਉਸ ਦੇ ਬਾਰੇ ਜ਼ਿਆਦਾ ਨਹੀਂ ਜਾਣਦਾ, ਨਾ ਹੀ ਮੈਂ ਪਹਿਲਾਂ ਕਦੇ ਉਸ ਦਾ ਨਾ ਸੁਣਿਆਂ ਸੀ ਤੁਸੀਂ ਆਖੋਗੇ ਕਿ ਇਸ ਵਿੱਚ ਵਿਚਲਿਤ ਜਾਂ ਪ੍ਰੇਸ਼ਾਨ ਹੋਣ ਵਾਲੀ ਕਿਹੜੀ ਗੱਲ ਹੈ? ਉਸ ਦਾ ਕਾਰਨ ਇਹ ਹੈ ਕਿ ਇਸ ਤੰਬਾਕੂ ਨੇ ਮੈਥੋਂ ਮੇਰਾ ਇੱਕ ਭਰਾ ਖੋਹ ਲਿਆ ਹੈ ਤੇ ਸੁਨੀਤਾ ਤੋਮਰ ਦੀ ਮੌਤ ਦੀ ਖਬਰ ਨੇ ਮੈਨੂੰ ਅੱਜ ਤੋਂ 43 ਸਾਲ ਪਿਛੇ ਪਹੁੰਚਾ ਦਿੱਤਾ ਹੈ।

ਗੱਲ 1972 ਦੀ ਹੈ। ਮੈਂ ਉਸ ਵੇਲੇ ਗਵਾਲੀ ਵਿਖੇ ਅਰ 8ਵੀ ਕਲਾਸ ਵਿੱਚ ਪੜ੍ਹਦਾ ਸੀ। ਗਰਮੀਆਂ ਦੀਆਂ ਛੁੱਟੀਆਂ ਵਿੱਚ ਮੈਂ ਪਹਿਲੀ ਵਾਰ ਆਪਣੇ ਪਿੰਡ ਬਰਸਾਲਪੁਰ ਟਪਰੀਆਂ ਨੇੜੇ ਖਿਜਰਾਬਾਦ ਜ਼ਿਲਾ ਮੋਹਾਲੀ ਵਿਖੇ ਘੁੰਮਣ ਆਇਆ। ਪਿਤਾ ਜੀ ਫੌਜ ਵਿੱਚ ਨੌਕਰੀ ਕਰਦੇ ਹੋਣ ਕਰਕੇ 1965 ਵਿੱਚ ਸਾਨੂੰ ਆਪਣੇ ਨਾਲ ਹੀ ਜਬਲਪੁਰ ਲੈ ਗਏ ਸਨ ਜਿਥੋਂ ਬਾਅਦ ਵਿੱਚ ਟ੍ਰਾਂਸਫਰ ਹੋ ਕੇ ਅਸੀਂ ਗਵਾਲੀਅਰ ਆ ਗਏ ਸੀ। ਉਸ ਵੇਲੇ ਮੇਰੀ ਉਮਰ ਕੋਈ 13 ਕੁ ਸਾਲ ਸੀ। ਕੁਝ ਦਿਨ ਪਿੰਡ ਗੁਜ਼ਾਰਨ ਤੋਂ ਬਾਅਦ ਮੈਂ ਆਪਣੀ ਭੂਆ ਜੀ ਦੇ ਪਿੰਡ ਆ ਗਿਆ। ਮੇਰੀ ਭੂਆ ਨੂੰ ਤਾਂ ਜਿਵੇਂ ਚਾ ਹੀ ਚੜ੍ਹ ਗਿਆ, ਮੇਰੀ ਚੰਗੀ ਸੇਵਾ ਹੋਈ। ਘਰ ਵਿੱਚ ਦੁੱਧ ਮੱਖਣ ਦੀ ਕੋਈ ਕਮੀ ਨਹੀਂ ਸੀ। ਭੂਆ ਜੀ ਦੇ ਮੁੰਡਿਆਂ ਨਾਲ ਮੈਂ ਰੋਜ਼ ਖੇਤਾਂ ਨੂੰ ਚਲੇ ਜਾਣਾ, ਮੱਝਾ ਚਾਰਨ ਚਲੇ ਜਾਣਾ, ਖੂਬ ਮਸਤੀ ਕਰਨੀ।

ਇੱਕ ਦਿਨ ਮੈਂ ਆਪਣੀ ਭੂਆ ਜੀ ਦੇ ਮੁੰਡੇ ਨੂੰ, ਜਿਸਦਾ ਨਾਂ ਤਰਲੋਚਨ ਸਿੰਘ ਸੀ ਤੇ ਸਾਰੇ ਉਸ ਨੂੰ ਤੋਰਾ ਕਹਿ ਕੇ ਬੁਲਾਉਂਦੇ ਸਨ, ਤੰਬਾਕੂ (ਜ਼ਰਦਾ) ਖਾਂਦੇ ਨੂੰ ਵੇਖ ਲਿਆ। ਮੈਨੂੰ ਬੜਾ ਬੁਰਾ ਲਗਾ, ਕਿਉਂਕਿ ਸਿੱਖਾਂ ਵਾਸਤੇ ਤੰਬਾਕੂ ਖਾਣਾ ਬਜਰ ਕੁਰਿਹਤ ਹੈ। ਪੰਜਾਬ ਤੋਂ ਬਾਹਰ ਹੋਣ ਕਰਕੇ ਪਿਤਾ ਜੀ ਸਾਨੂੰ ਹਰ ਐਤਵਾਰ ਨੂੰ ਗੁਰਦੁਆਰੇ ਲੈ ਕੇ ਜਾਂਦੇ ਹੁੰਦੇ ਸਨ ਤੇ ਮੇਰੇ ਦਿਲੋਂ ਦਿਮਾਗ ਵਿੱਚ ਗੁਰਬਾਣੀ ਕੀਰਤਨ ਤੇ ਕਥਾ ਵਿਚਾਰ ਦਾ ਚੰਗਾ ਅਸਰ ਪੈਂਦਾ ਸੀ। ਪਿਤਾ ਜੀ ਵੀ ਸਾਨੂੰ ਇਹ ਗੱਲਾਂ ਦਸਦੇ ਰਹਿੰਦੇ ਸਨ ਕਿ ਸਿੱਖ ਤੰਬਾਕੂ ਨੂੰ ਖਾਣਾ ਤਾਂ ਦੂਰ, ਹੱਥ ਵੀ ਨਹੀਂ ਲਾਉਂਦੇ। ਇਸੇ ਕਰਕੇ ਜਦੋਂ ਤੋਰੇ ਬਾਈ ਨੇ ਜ਼ਰਦਾ ਰਗੜ ਕੇ ਖਾਂਦਾ ਤਾਂ ਮੈਨੂੰ ਕਾਫੀ ਬੁਰਾ ਲਗਾ ਤੇ ਮੈਂ ਇਕ ਦਮ ਉਸ ਨੂੰ ਝਿੜਕ ਕੇ ਕਿਹਾ, "ਓਏ ਤੋਰੇ ਤੈਨੂੰ ਸ਼ਰਮ ਨਹੀਂ ਆਉਂਦੀ। ਤੰਬਾਕੂ ਖਾਂਦੇ ਨੂੰ, ਤੂੰ ਸਰਦਾਰ ਹੈਂ, ਸਿੱਖ ਹੈਂ, ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਗੁਰੂ ਸਾਹਿਬ ਨੇ ਸਿੱਖਾਂ ਨੂੰ ਜ਼ਰਦਾ ਤੰਬਾਕੂ ਖਾਣ ਤੋਂ ਰੋਕਿਆ ਹੈ। ਸੁੱਟ ਇਸ ਨੂੰ। ਤੂੰ ਸਰਦਾਰ ਹੋ ਕੇ, ਸਿੱਖ ਹੋ ਕੇ, ਤੰਬਾਕੂ ਖਾ ਰਿਹਾ ਹੈਂ, ਸੁੱਟ ਦੇ ਇਸ ਨੂੰ। "ਗੁੱਸੇ ਦੇ ਵਿੱਚ ਮੈਂ ਉਸ ਨੂੰ ਬਾਈ ਕਹਿਣਾ ਵੀ ਭੁਲ ਗਿਆ। ਮੈਥੋਂ ਉਮਰ ਵਿੱਚ 5-7 ਸਾਲ ਵੱਡਾ ਸੀ। ਮੇਰੀ ਗੱਲ ਸੁਣ ਕੇ ਉਸ ਨੇ ਖੱਚਰੀ ਜਿਹੀ ਹਾਸੀ ਹੱਸ ਕੇ ਕਿਹਾ, "ਓਏ ਤੈਨੂੰ ਕੀ ਪਤਾ, ਜਿਹੜਾ ਖਾਂਦੈ ਜ਼ਰਦਾ, ਸੌ ਸਾਲ ਨੀਂ ਮਰਦਾ।" ਉਸ ਦੀ ਇਹ ਗੱਲ ਸੁਣ ਕੇ ਮੈਂ ਹੈਰਾਨ ਹੋ ਗਿਆ ਕਿ ਇਹ ਲੋਕ ਤੰਬਾਕੂ ਬਾਰੇ ਕਿਦਾਂ ਦਾ ਭਰਮ ਆਪਣੇ ਮਨ ਵਿੱਚ ਪਾਲੀਂ ਬੈਠੇ ਨੇ। ਮੈਂ ਫੇਰ ਕਿਹਾ, "ਫੇਰ ਤਾਂ ਤੈਨੂੰ ਤੰਬਾਕੂ ਲੈ ਕੇ ਹਸਪਤਾਲ ਦੇ ਮਰੀਜ਼ਾਂ ਨੂੰ ਦੇਣਾ ਚਾਹੀਦਾ ਹੈ, ਕਿਉਂਕਿ ਜਿਹੜਾ ਖਾਊਗਾ ਤੇਰੇ ਮੁਤਾਬਿਕ ਉਸ ਨੇ 100 ਸਾਲ ਤੋਂ ਪਹਿਲਾਂ ਤਾਂ ਮਰਨਾ ਹੀ ਨਹੀਂ। ਮੇਰੀ ਗੱਲ ਤੇ ਉਹ ਖੂਬ ਹੱਸਿਆ। ਮੈਂ ਫੇਰ ਕਿਹਾ ਆਹ ਜੇਹੜਾ ਮੂੰਹ ਵਿੱਚ ਤੁਨੀ ਬੈਠਾ ਹੈਂ ਇਸ ਨੂੰ ਥੁਕ ਦੇ, ਲੇਕਿਨ ਉਸ ਨੇ ਥੁਕਿਆ ਨਾ ਤੇ ਸੋਟੀ ਚੁੱਕ ਕੇ ਮੱਝਾਂ ਨੂੰ ਮੋੜਨ ਚਲਾ ਗਿਆ। ਮੈਂ ਹੈਰਾਨ ਪ੍ਰੇਸ਼ਾਨ ਮਨ ਦੇ ਵਿੱਚ ਅਜੀਬ ਜਿਹੀ ਨਫਰਤ ਨਾਲ ਜਾਮਣ ਦੀ ਛਾਵੇਂ ਬੈਠਾ ਸੋਚ ਰਿਹਾ ਸੀ ਕਿ ਇਹ ਕਿਹੜਾ ਫਾਰਮੂਲਾ ਲੱਭ ਗਿਆ ਇਨ੍ਹਾਂ ਨੂੰ 100 ਸਾਲ ਜਿਉਣ ਦਾ। ਅਸੀਂ ਤਾਂ ਕਦੇ ਪੰਜਾਬ ਤੋਂ ਬਾਹਰ ਐਮ.ਪੀ., ਯੂ.ਪੀ. ਵਿੱਚ ਰਹਿ ਕੇ ਵੀ ਇਸ ਜਗਤ ਝੂਠ ਤੰਬਾਕੂ ਨੂੰ ਹੱਥ ਨਹੀਂ ਲਾਇਆ ਤੇ ਏਹ ਲੋਕ ਗੁਰੂਆਂ ਦੀ ਧਰਤੀ ਤੇ ਰਹਿ ਕੇ ਵੀ ਤੰਬਾਕੂ ਖਾ ਰਹੇ ਨੇ। ਧਾਰਮਿਕ ਪੱਖ ਤੋਂ ਮੇਰੇ ਕੋਮਲ ਮਨ

'ਤੇ ਚੋਟ ਕਰਨ ਵਾਲੀ ਏਹ ਪਹਿਲੀ ਘਟਨਾ ਸੀ। ਕੁਝ ਦਿਨ ਮੈਂ ਉਥੇ ਹੋਰ ਰਿਹਾ ਤੇ ਜਦੋਂ ਵੀ ਮੌਕਾ ਲਗਣਾ ਤਾਂ ਮੈਂ ਉਸ ਨੂੰ ਜ਼ਰਦਾ ਖਾਣ ਤੋਂ ਰੋਕਣਾ ਲੇਕਿਨ ਉਸ ਨੇ ਵੀ ਹੱਸ ਕੇ ਸਾਰ ਦੇਣਾ। ਛੁੱਟੀਆਂ ਕੱਟ ਕੇ ਮੈਂ ਵਾਪਿਸ ਗਵਾਲੀਅਰ ਆ ਗਿਆ।

ਸਮਾਂ ਆਪਣੀ ਰਫਤਾਰ ਨਾਲ ਚਲਦਾ ਗਿਆ ਤੇ 25 ਸਾਲ ਗੁਜਰ ਗਏ। ਇਸ ਦੌਰਾਨ ਮੈਂ ਆਪਣੀ ਪੜ੍ਹਾਈ ਪੂਰੀ ਕਰਕੇ ਕੰਮ-ਕਾਰ ਕਰਕੇ ਇਰਾਕ ਤੇ ਦੁਬਈ ਵੱਲ ਚਲਾ ਗਿਆ ਤੇ ਉਸ ਨੇ ਆਪਣੇ ਪਿੰਡ ਹੀ ਖੇਤੀ ਦਾ ਕੰਮ ਸੰਭਾਲ ਲਿਆ। ਵਿੱਚ ਵਿੱਚ ਅਸੀਂ ਕਦੇ-ਕਦੇ ਕਿਸੇ ਵਿਆਹ ਸ਼ਾਦੀ ਦੇ ਮੌਕੇ ਮਿਲਦੇ ਵੀ ਰਹੇ। ਉਸ ਨੇ ਜ਼ਰਦਾ ਖਾਣਾ ਨਾ ਛਡਿਆ ਤੇ ਬਾਅਦ ਵਿੱਚ ਬੀੜੀਆਂ ਵੀ ਪੀਣ ਲੱਗ ਪਿਆ ਸੀ। ਭਰੀ ਜਵਾਨੀ ਵਿੱਚ ਹੀ ਉਹ 60-70 ਸਾਲ ਦਾ ਬੁੱਢਾ ਲੱਗਣ ਲੱਗ ਪਿਆ ਸੀ। ਤਕਰੀਬਨ 8-9 ਸਾਲ ਦੇ ਗੈਪ ਮਗਰੋਂ ਮੇਰੀ ਉਸ ਦੇ ਨਾਲ 1997 ਵਿੱਚ ਮੁਲਾਕਾਤ ਹੋਈ ਜਦੋਂ ਉਸ ਦੇ ਵੱਡੇ ਭਾਈ ਦੇ ਮੁੰਡੇ ਦਾ ਵਿਆਹ ਸੀ ਤੇ ਮੈਨੂੰ ਵੀ ਆਪਣੇ ਪਰਿਵਾਰ ਸਮੇਤ ਸ਼ਾਮਿਲ ਹੋਣ ਦਾ ਮੌਕਾ ਮਿਲਿਆ। ਉਸ ਨੂੰ ਵੇਖ ਕੇ ਮੈਂ ਹੈਰਾਨ ਹੋ ਗਿਆ। ਅੱਖਾਂ ਅੰਦਰ ਨੂੰ ਧਸੀਆਂ ਹੋਈਆਂ ਗੱਲ੍ਹਾਂ ਅੰਦਰ ਨੂੰ ਪਿਚਦੀਆਂ ਹੋਈਆਂ। ਕਮਰ ਝੁੱਕੀ ਹੋਈ, ਲੱਤਾਂ ਕੰਬਦੀਆਂ ਹੋਈਆਂ। ਇਕ ਦੂਜੇ ਦੀ ਸੁਖ ਸਾਂਦ ਪੁਛਣ ਤੋਂ ਬਾਅਦ ਅਸੀਂ ਬੈਠ ਗਏ। ਮੈਂ ਬਾਰ-ਬਾਰ ਉਸ ਦੇ ਬੇਵਕਤੀ ਆਏ ਬੁਢਾਪੇ ਬਾਰੇ ਸੋਚ ਕੇ ਹੈਰਾਨ ਹੋ ਰਿਹਾ ਸੀ। ਵਿਆਹ ਦਾ ਮਾਹੌਲ ਹੋਣ ਕਰਕੇ ਚਾਰੇ ਪਾਸੇ ਹਾਸਾ ਠਠਾ ਹੋ ਰਿਹਾ ਸੀ ਤੇ ਅਸੀਂ ਵੀ ਐਧਰ ਉਧਰ ਦੀਆਂ ਗੱਲਾਂ ਕਰ ਕੇ ਟਾਈਮ ਪਾਸ ਕਰ ਰਹੇ ਸੀ। ਅਚਾਨਕ ਉਸ ਨੇ ਆਪਣੇ ਖੀਸੇ ਵਿੱਚੋਂ ਜ਼ਰਦੇ ਦੀ ਪੁੜੀ ਕੱਢੀ ਤੇ ਹੱਥ ਤੇ ਰੱਖ ਕੇ ਮਲਣ ਲੱਗ ਪਿਆ ਤੇ ਮੈਨੂੰ 25 ਸਾਲ ਪਹਿਲਾਂ ਵਾਲੀ ਗੱਲ ਯਾਦ ਆ ਗਈ। ਮੈਂ ਕਿਹਾ ਯਾਰ ਤੋਰੇ ਬਾਈ ਤੂੰ ਤਾਂ ਕਹਿੰਦਾ ਸੀ ਕਿ ਜੇਹੜਾ ਖਾਵੇ ਜ਼ਰਦਾ ਸੌ ਸਾਲ ਨੀਂ ਮਰਦਾ। ਅਜੇ ਤਾਂ 25 ਸਾਲ ਹੀ ਗੁਜ਼ਰੇ ਨੇ, ਤੇ ਤੂੰ ਅੱਜ ਵੀ ਹੈਨ੍ਹੀਂ, ਤੇ ਕੱਲ ਵੀ ਹੈਂਨੀ। ਅੱਜ ਇਸ ਜ਼ਰਦੇ ਨੇ ਤੇਰਾ ਕੀ ਹਾਲ ਕਰ ਦਿੱਤਾ? ਮੇਰੀ ਗੱਲ ਸੁਣ ਕੇ ਉਹ ਇਕ ਦਮ ਭਾਵੁਕ ਹੋ ਗਿਆ। ਅੱਜ ਉਸ ਦੇ ਚੇਹਰੇ ਤੇ ਖੱਚਰੀ ਹਾਸੀ ਨਹੀਂ ਸੀ। ਮੈਨੂੰ ਕਹਿਣ ਲਗਾ, "ਯਾਰ, ਕੁਕੂ (ਮੇਰਾ ਬਚਪਨ ਦਾ ਨਾ ਕੁਕੂ ਸੀ) ਤੂੰ ਠੀਕ ਕਹਿੰਦਾ ਸੀ ਕਿ ਇਸ ਨੂੰ ਨਾ ਖਾ। ਉਸ ਵਕਤ ਇਸ ਜ਼ਰਦੇ ਨੂੰ ਮੈਂ ਖਾਂਦਾ ਸੀ, ਲੇਕਿਨ ਅੱਜ ਏਹ ਜ਼ਰਦਾ ਮੈਨੂੰ ਖਾ ਰਿਹਾ ਹੈ। ਅੱਜ ਮੈਂ ਇਸ ਨੂੰ ਛਡਣਾ ਚਾਹੁੰਦਾ ਹਾਂ ਲੇਕਿਨ ਏਹ ਮੈਨੂੰ ਨਹੀਂ ਛਡ ਰਿਹਾ। ਅੱਜ ਜੇ ਮੈਂ ਨਹੀਂ ਖਾਂਦਾ ਤਾਂ ਮੇਰੇ ਹੱਡ ਦੁਖਦੇ ਨੇ, ਮੇਰੀਆਂ ਜਾਹੜਾ ਦੁਖਦੀਆਂ ਨੇ। ਉਦੋਂ ਮੈਂ ਇਸ ਨੂੰ ਹੱਸ-ਹੱਸ ਕੇ ਖਾਂਦਾ ਸੀ। ਅੱਜ ਰੋ-ਰੋ ਕੇ ਖਾ ਰਿਹਾ ਹਾਂ। ਏਨਾ ਕਹਿ ਕੇ ਉਹ ਚੁਪ ਕਰਿ ਗਿਆ, ਉਸ ਦੀਆਂ ਅੱਖਾਂ 'ਚ ਪਾਣੀ ਭਰ ਆਇਆ। ਜੋ ਉਸ ਨੇ ਆਪਣੇ ਮੋਢੇ ਤੇ ਰਖੇ ਸਾਫੇ ਨਾਲ ਸਾਫ ਕੀਤਾ, ਤੇ ਮੈਂ ਉਸ ਦੇ ਮੋਢੇ ਤੇ ਹੱਥ ਰੱਖਿਆ ਤੇ ਕਿਹਾ ਹੌਸਲਾ ਰੱਖ। ਕੋਲ ਬੈਠੀ ਮੇਰੀ ਭਰਜਾਈ (ਉਸ ਦੀ ਘਰਵਾਲੀ) ਕਹਿਣ ਲੱਗੀ ਕਿ ਇਸ ਨੇ ਤਾਂ ਸਾਰੇ ਟੱਬਰ ਨੂੰ ਦੁਖੀ ਕੀਤਾ ਹੋਇਆ ਹੈ। ਰਾਤ ਨੂੰ 2-3 ਵਾਰ ਤਾਂ ਮੈਂ ਮੱਲ ਕੇ ਦਿੰਦੀ ਹਾਂ ਇਸ ਨੂੰ ਕਿ ਲੈ ਖਾਹ ਤੇ ਆਰਾਮ ਨਾਲ ਸੋ। ਕੀ ਕਰੀਏ ਅਸੀਂ ਤਾਂ ਇਸ ਤੋਂ ਦੁਖੀ ਹੋਏ ਪਏ ਹਾਂ। ਤੇ ਫਿਰ ਅਚਾਨਕ ਕੁਝ ਸਾਲ ਬਾਅਦ ਖਬਰ ਆਈ ਕਿ ਤੋਰਾ ਬਾਈ ਇਸ ਦੁਨੀਆਂ ਤੋਂ ਹਮੇਸ਼ਾ ਹਮੇਸ਼ਾ ਵਾਸਤੇ..........। ਸਾਨੂੰ ਬਾਅਦ ਵਿੱਚ ਪਤਾ ਲਗਾ ਕਿ ਤੋਰੇ ਬਾਈ ਨੇ ਆਪਣੇ ਅਖੀਰਲੇ ਦਿਨ ਬੜੇ ਔਖੇ ਗੁਜ਼ਾਰੇ ਸਨ। ਤੰਬਾਕੂ ਨੇ ਉਸ ਦੇ ਸਰੀਰ ਨੂੰ ਅੰਦਰੋਂ ਖੋਖਲਾ ਕਰ ਦਿੱਤਾ ਸੀ ਤੇ ਉਸ ਨੂੰ ਖੂਨ ਦੇ ਦਸਤ ਲੱਗ ਗਏ ਸਨ, ਮਤਲਬ ਕੈਂਸਰ ਹੋ ਗਿਆ ਸੀ।

ਹੁਣ ਤੁਸੀਂ ਆਪ ਖੁਦ ਅਦਾਜ਼ਾ ਲਾਉ ਕਿ ਤੰਮਾਕੂ ਕਿੰਨਾ ਖਤਰਨਾਕ ਹੈ? ਏਹ ਆਦਮੀ ਨੂੰ ਹੌਲੀ-ਹੌਲੀ ਖੋਖਲਾ ਕਰਕੇ ਮਾਰਦਾ ਹੈ। ਪਹਿਲਾਂ ਆਦਮੀ ਇਸ ਨੂੰ ਖਾਂਦਾ ਹੈ ਬਾਅਦ ਵਿੱਚ ਏਹ ਆਦਮੀ ਨੂੰ ਖਾਣ ਲੱਗ ਜਾਂਦਾ ਹੈ। ਜੋ ਲੋਕ ਅੱਜ ਅਖਬਾਰਾਂ ਵਿੱਚ ਤੰਮਾਕੂ ਬਾਰੇ ਪ੍ਰਚਾਰ ਕਰ ਰਹੇ ਨੇ ਕਿ ਇਸ ਨੂੰ ਖਾਣ ਨਾਲ ਰੋਟੀ ਹਜ਼ਮ ਹੋ ਜਾਂਦੀ ਹੈ, ਕੋਈ ਕੈਂਸਰ ਵਗੈਰਾ ਨਹੀਂ ਹੁੰਦਾ 40-50 ਸਿਗਰਟਾਂ ਜਾਂ ਬੀੜੀਆਂ ਰੋਜ਼ ਪੀਣ ਦੇ ਬਾਵਜੂਦ ਆਦਮੀ ਨੂੰ ਕੁਝ ਨਹੀਂ ਹੁੰਦਾ। ਏਹ ਸਭ ਲੋਕ ਝੂਠ ਬੋਲ ਰਹੇ ਨੇ। ਇਨ੍ਹਾਂ ਲੋਕਾਂ ਦੇ ਕਰੋੜਾਂ ਰੁਪਏ ਦੇ ਕਾਰੋਬਾਰ ਨੇ ਤੰਬਾਕੂ ਕੇ। ਇਹ ਲੋਕਾਂ ਨੂੰ ਸੱਚ ਕਿਉਂ ਦੱਸਣਗੇ ? ਸ਼ਾਇਦ ਇਨ੍ਹਾਂ ਦਾ ਆਪਣਾ ਕੋਈ ਅੱਜ ਤੱਕ ਤੰਬਾਕੂ ਖਾਕੇ ਨਹੀਂ ਮਰਿਆਂ ਹੋਣਾ। ਲੋਕ ਮਰਦੇ ਨੇ ਮਰਨ ਇਹਨਾਂ ਨੂੰ ਕੀ ਇਹਨਾਂ ਨੂੰ ਤਾਂ ਸਿਰਫ ਪੈਸਾ ਇਕੱਠਾ ਕਰਨ ਦੀ ਅੱਗ ਲੱਗੀ ਹੈ। ਪਰ ਭੁਲ ਜਾਂਦੇ ਨੇ ਵਿਚਾਰੇ ਕਿ ਸਿਕੰਦਰ ਵੀ ਇਸ ਜਹਾਨ ਤੋਂ ਖਾਲੀ ਹੱਥ ਹੀ ਗਿਆ ਸੀ। "ਭੁਖਿਆ ਭੁਖ

ਨ ਉਤਰੀ ਜੇ ਬੰਨਾ ਪੂਰੀਆ ਭਾਰ" ਵਾਲੀ ਬਾਬੇ ਨਾਨਕ ਦੀ ਗੱਲ ਇਨ੍ਹਾਂ ਉੱਤੇ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ।

ਦਰਅਸਲ ਗਲਤੀ ਸਾਡੀ ਆਪਣੇ ਲੋਕਾਂ ਦੀ ਹੈ। ਅਗਰ ਤੁਹਾਡੇ ਸਾਡੇ ਸਾਹਮਣੇ ਕੋਈ ਜ਼ਹਿਰ ਦਾ ਪਿਆਲਾ ਤੇ ਅੰਮ੍ਰਿਤ ਦਾ ਪਿਆਲਾ ਰੱਖ ਕੇ ਕਹੇ ਕਿ ਪੀਓ ਜੀ ਜੋ ਤੁਹਾਨੂੰ ਪਸੰਦ ਹੈ ਤਾਂ ਮੇਰਾ ਖਿਆਲ ਹੈ ਕਿ ਸਾਰੇ ਅੰਮ੍ਰਿਤ (ਅੱਛੀ ਚੀਜ਼) ਹੀ ਪੀਣਾ ਪਸੰਦ ਕਰਨਗੇ। ਜ਼ਹਿਰ (ਮਾੜੀ ਚੀਜ਼) ਕੋਈ ਨਹੀਂ ਪੀਏਗਾ। ਬੱਸ ਏਹੀ ਗੱਲ ਇਥੇ ਵੀ ਲਾਗੂ ਹੁੰਦੀ ਹੈ ਕਿ ਅਸੀਂ ਕਿਉਂ ਜਾਣ ਬੁਝ ਕੇ ਸ਼ਰਾਬ, ਤੰਮਾਕੂ, ਅਫੀਮ, ਡੋਡੇ ਤੇ ਹੋਰ ਪਤਾ ਨਹੀਂ ਕਿਹੜੇ-ਕਿਹੜੇ ਨਸ਼ਿਆਂ ਦੇ ਚੱਕਰ 'ਚ ਪੈ ਕੇ ਆਪਣਾ ਜੀਵਨ ਬਰਬਾਦ ਕਰ ਰਹੇ ਹਾਂ ਤੇ ਸਿਰਫ ਅਸੀਂ ਆਪਣਾ ਹੀ ਨਹੀਂ, ਪਰਿਵਾਰ ਦੇ ਬਾਕੀ ਜੀਆਂ ਦਾ ਵੀ ਜੀਵਨ ਬਰਬਾਦ ਕਰ ਦੇਂਦੇ ਹਾਂ। ਜੇਕਰ ਅਸੀਂ ਆਪ ਇਨ੍ਹਾਂ ਮਾੜੀਆਂ ਚੀਜ਼ਾਂ ਦਾ ਸੇਵਨ ਬੰਦ ਕਰ ਦਈਏ ਤਾਂ ਇਹ ਨਸ਼ਿਆਂ ਦੇ ਠੇਕੇ ਆਪਣੇ ਆਪ ਹੀ ਬੰਦ ਹੋ ਜਾਣਗੇ। ਬਾਬੇ ਨਾਨਕ ਜੀ ਨੇ ਲੋਕਾਂ ਨੂੰ 500 ਸਾਲ ਪਹਿਲਾਂ ਹੀ ਇਸ ਜਗਤ ਜੂਠ ਤੰਮਾਕੂ ਨੂੰ ਵਰਤਣ ਤੋਂ ਰੋਕ ਦਿੱਤਾ ਸੀ, ਤੇ ਪੰਥ ਪ੍ਰਵਾਨਿਤ ਰਹਿਤ ਮਰਯਾਦਾ ਵਿੱਚ ਵੀ ਤੰਮਾਕੂ ਨੂੰ ਬਜਰ ਕੁਰਹਿਤਾਂ ਵਿੱਚ ਸ਼ਾਮਿਲ ਕੀਤਾ ਗਿਆ ਹੈ ਯਾਨੀ ਕਿ ਤੰਮਾਕੂ ਖਾਣ ਤੋਂ ਰੋਕਿਆ ਗਿਆ ਹੈ ਲੇਕਿਨ ਲੋਕਾਂ ਨੇ ਅੱਜ ਬਾਬੇ ਨਾਨਕ ਦੇ ਇਸ ਸੰਦੇਸ਼ ਨੂੰ ਨਜ਼ਰ ਅੰਦਾਜ ਕਰ ਦਿੱਤਾ ਹੈ। ਜਿਸ ਦਾ ਨਤੀਜਾ ਇਹ ਕਿ ਲੋਕਾਂ ਦਾ ਜੀਵਨ ਬਰਬਾਦ ਹੋ ਰਿਹਾ ਹੈ। ਯੂਰਪ ਦੀਆਂ ਸਰਕਾਰਾਂ ਨੇ ਇਸ ਬੀਮਾਰੀ ਨੂੰ ਸਮਝ ਲਿਆ ਹੈ ਤੇ ਉਨ੍ਹਾਂ ਨੇ ਤੰਮਾਕੂ ਉਤਪਾਦਾਂ ਵਿੱਚ ਭਾਰੀ ਕਮੀ ਕਰਨੀ ਸ਼ੁਰੂ ਕਰ ਦਿੱਤੀ ਹੈ ਤੇ ਲੋਕਾਂ ਨੂੰ ਜਾਗ੍ਰਿਤ ਕਰਨਾ ਵੀ ਸ਼ੁਰੂ ਕਰ ਦਿੱਤਾ ਹੈ ਕਿ ਤੰਮਾਕੂ ਨਾ ਵਰਤੋਂ।

ਰੱਬ ਕਰੇ ਕਿ ਉਹ ਦਿਨ ਜਲਦੀ ਆਵੇ ਜਿਸ ਦਿਨ ਲੋਕ ਖੁਦ ਇਸ ਨਾ ਮੁਰਾਦ ਤੰਮਾਕੂ ਤੋਂ ਤੌਬਾ ਕਰਨ ਤੇ ਸਰਕਾਰਾਂ ਵੀ ਲੋਕਾਂ ਦਾ ਜੀਵਨ ਪੱਧਰ ਉਪਰ ਚੁੱਕਣ ਵਾਸਤੇ ਤੰਬਾਕੂ ਤੋਂ ਬਣੇ ਉਤਪਾਦਾਂ ਤੇ ਰੋਕ ਲਗਾਵੇ ਤਾਂ ਕਿ ਫੇਰ ਕਿਸੇ ਦਾ ਭਰਾ, ਕਿਸੇ ਦਾ ਪਤੀ, ਕਿਸੇ ਦਾ ਪਿਓ, ਕਿਸੇ ਦਾ ਪੁੱਤਰ ਕੈਂਸਰ ਵਰਗੀ ਬੀਮਾਰੀ ਨਾਲ ਤੜਪਦਾ ਹੋਇਆ, ਇਸ ਜਹਾਨ ਤੋਂ ਨਾ ........ ।

*9463386747*

—0—

**ਸਫਾ 30 ਦਾ ਬਾਕੀ**

ਗਈਆਂ। ਕੀ ਹੁਣ ਪੰਜਾਬ ਵਾਸੀ, ਖਾਲਸਾ ਪੰਥ ਦੇ ਇਸ਼ਟ ਦਾ ਸਤਿਕਾਰ ਕਰਨਾ ਸਿੱਖਣ ਲਈ ਕਿਸੇ ਸਤਿਕਾਰ ਕਮੇਟੀ ਕੋਲ ਕਲਾਸਾਂ ਲਾਇਆ ਕਰਨਗੇ?

ਇਮਾਨਦਾਰੀ, ਸਤਿਸਹਿਜ ਸਾਦਗੀ ਤੇ ਸਬਰ ਸੰਤੋਖ ਨੂੰ ਛੱਡ ਚੁੱਕੇ ਭੁੱਲਿਆਂ ਭਟਕਿਆਂ ਨੂੰ, ਜੀਵਨ ਸੇਧ ਦੇਣ ਵਾਲੀ ਅੰਮ੍ਰਿਤਮਈ ਗੁਰਬਾਣੀ ਦੇ ਜਿੱਥੇ ਸਿਰਫ 'ਪਾਠ' ਹੀ ਹੋਣਗੇ (ਉਹ ਵੀ ਕਬਰਾਂ-ਮੜ੍ਹੀਆਂ ਉੱਤੇ) ਉਥੇ ਫਿਰ ਪਟਾਕੇ ਪੈਂਦੇ ਹੀ ਰਹਿਣਗੇ। ਜਿੰਮੇ ਲੱਗੇ ਹੋਏ ਫਰਜ਼ਾਂ ਤੋਂ ਮੂੰਹ ਮੋੜਨ ਵਾਲਿਆਂ ਦੇ ਦੇਸ ਵਿੱਚ ਸਤਿਕਾਰ ਕਮੇਟੀਆਂ ਹੀ ਬਣਨਗੀਆਂ। ਪਟਾਕੇ ਪੈਂਦੇ ਸੁਣੇਗਾ ਕੋਈ ਹੋਰ, ਦੌੜੇਗਾ ਕੋਈ ਹੋਰ, ਕੁੱਟ ਖਾਏਗਾ ਕੋਈ ਹੋਰ ਤੇ ਰੋਇਆ ਕਰੇਗਾ ਕੋਈ ਹੋਰ। ਸਤਿਕਾਰ, ਤ੍ਰਿਸਕਾਰ ਦੇ ਵਿਚਕਾਰ ਗੁਨਾਹਗਾਰ ਬਣਕੇ ਅਸੀਂ ਗੁਰਬਾਣੀ ਦੇ ਤੱਤਿਸਾਰ ਤੋਂ ਲਾਂਭੇ ਜਾਂਦੇ ਰਹਾਂਗੇ।

ਅੰਤਿਕਾ:- ਸੰਨ 2002 ਵਿੱਚ ਰਾਹੋਂ ਲਾਗੇ ਦੇ ਇੱਕ ਪਿੰਡ ਵਿਚੋਂ ਮੈਨੂੰ ਇੱਕ ਪਾਠੀ ਸਿੰਘ ਵਿਰੁੱਧ ਸ਼ਿਕਾਇਤ ਆਈ ਕਿ ਉਸ ਨੇ ਇਲਾਕ੍ਰੇ ਦੇ ਸਾਰੇ ਪਾਠੀਆਂ ਵਲੋਂ ਇਨਕਾਰ ਕਰਨ 'ਤੇ ਦੂਰੋਂ-ਪਾਠੋਂ ਪਾਠੀ ਲਿਆ ਕੇ ਜਠੇਰਿਆਂ ਦੀਆਂ ਮੜੀਆਂ ਉੱਤੇ ਅਖੰਡ ਪਾਠ ਕੀਤਾ। ਬਾ-ਹੈਸੀਅਤ ਮੈਂਬਰ ਐਸ.ਜੀ.ਪੀ.ਸੀ. ਰਾਹੋਂ ਭਾਈ ਬਹਾਦਰ ਸਿੰਘ ਭਾਰਟਾ ਦੇ ਦਫਤਰ ਵਿੱਚ ਦੋਸ਼ੀ ਪਾਠੀ ਨਾਲ ਮੁਲਾਕਾਤ ਹੋਈ। ਅਜਬ ਜਿਹੇ ਸੁਭਾਅ ਦਾ ਉਹ ਨੌਜਵਾਨ ਪਾਠੀ ਉੱਘਦੀਆਂ ਪਤਾਲ ਮਾਰੀ ਗਿਆ-ਫਲਾਣਾ ਪਾਠੀ ਵੀ ਇੱਥੇ ਪਾਠ ਕਰਦਾ ਰਿਹਾ। ਢਿਮਕੇ ਨੇ ਅਰਦਾਸ ਕੀਤੀ ਸੀ..... ਵਗੈਰਾ ਵਗੈਰਾ । ਆਖਰ ਸ. ਭਾਰਟਾ ਦੇ ਸਮਝਾਉਣ ਬਾਅਦ ਉਸ ਨੇ ਲਿਖਤੀ ਮੁਆਫੀ ਨਾਮਾ ਮੇਰੇ ਹੱਥ ਫੜਾ ਦਿੱਤਾ। ਕੁੱਝ ਦਿਨਾ ਬਾਅਦ ਉਸ ਪਾਠੀ ਸਿੰਘ ਨੇ ਮੇਰੇ ਇੱਕ ਦੋਸਤ ਕੋਲ ਡੀਂਗ ਮਾਰੀ:

"ਮੈਂ ਤਾਂ ਲੱਗਾ ਸੀ ਤੇਰੇ ਜਥੇਦਾਰ ਮਿੱਤਰ ਦੇ ਦੋ ਕੁ ਘਸੁੰਨ ਸੁੱਟਣ, ਪਰ ਉਸ ਨੇ ਆਪੇ ਹੀ ਮੈਥੋਂ ਮੁਆਫੀ ਮੰਗ ਕੇ ਜਾਨ ਛੁਡਾਈ।"

*ਫੂਲ ਕੀ ਪੱਤੀ ਸੇ ਕਟ ਸਕਤਾ ਹੈ ਹੀਰੇ ਕਾ ਜਿਗਰ*
*ਮਰਦੇ-ਨਾਦਨ ਪਰ ਕਲਾਮੇ-ਨਾਜ਼ੁਕ ਬੇ-ਅਸਰ।*

001-408-915-1268 tsdupalpuri@yahoo.com

—0—

# ਨਿਸ਼ਾਨ ਸਾਹਿਬ

*ਇਕਵਾਕ ਸਿੰਘ ਪੱਟੀ*

ਕਿਸੇ ਵੀ ਸ਼ਹਿਰ, ਪਿੰਡ ਜਾਂ ਕਸਬੇ ਵਿੱਚ ਦੂਰੋਂ ਹੀ ਉੱਚੀ ਥਾਂ ਤੇ ਝੂਲਦਾ ਹੋਇਆ ਨਿਸ਼ਾਨ ਸਾਹਿਬ ਅਕਸਰ ਦਿੱਸ ਪੈਂਦਾ ਹੈ, ਜੋ ਦੱਸਦਾ ਹੈ ਕਿ ਇਸ ਸਥਾਨ ਤੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਇਸ ਨੂੰ ਝੰਡਾ ਜਾਂ ਝੰਡਾ ਸਾਹਿਬ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਅਤੇ ਨਗਰ ਕੀਰਤਨ ਦੌਰਾਨ ਪੰਜ ਨਿਸ਼ਾਨ ਸਾਹਿਬ (ਪੰਜ ਨਿਸ਼ਾਨਚੀ ਵਿਅਕਤੀ) ਸੱਭ ਤੋਂ ਅੱਗੇ ਲੈ ਕੇ ਚੱਲਦੇ ਹਨ।

ਸਿੱਖ ਰਹਿਤ ਮਰਯਾਦਾ ਦੇ ਪੰਨਾ ਨੰ. 15 ਤੇ ਗੁਰਦੁਆਰੇ ਸਿਰਲੇਖ ਹੇਠ ਲਿਖਿਆ ਹੈ ਕਿ 'ਹਰ ਇੱਕ ਗੁਰਦੁਆਰੇ ਵਿੱਚ ਨਿਸ਼ਾਨ ਸਾਹਿਬ ਕਿਸੇ ਉੱਚੀ ਥਾਂ 'ਤੇ ਲੱਗਿਆ ਹੋਵੇ। ਨਿਸ਼ਾਨ ਸਾਹਿਬ ਦੇ ਪੁਸ਼ਾਕੇ ਦਾ ਰੰਗ ਬਸੰਤੀ ਜਾਂ ਸੁਰਮਈ ਹੋਵੇ ਅਤੇ ਨਿਸ਼ਾਨ ਸਾਹਿਬ ਦੇ ਸਿਰ ਉੱਤੇ ਸਰਬਲੋਹ ਦਾ ਭਾਲਾ ਜਾਂ ਖੰਡਾ ਹੋਵੇ।' ਨਿਸ਼ਾਨ ਸਾਹਿਬ ਦੀ ਲੰਬਾਈ ਜਾਂ ਉੱਚਾਈ ਨਿਰਧਾਰਤ ਨਹੀਂ ਕੀਤੀ ਗਈ, ਪਰ ਇਹ ਇੰਨਾਂ ਕੁ ਉੱਚਾ ਹੋਣਾ ਚਾਹੀਦਾ ਹੈ ਕਿ ਦੂਰੋਂ ਨਜ਼ਰੀਂ ਪੈ ਸਕੇ।

ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਜੀ ਨਾਭਾ ਝੰਡੇ ਦੀ ਪਰਿਭਾਸ਼ਾ ਦਿੰਦੇ ਲਿਖਦੇ ਹਨ ਕਿ, 'ਗੁਰਦਵਾਰੇ ਦਾ ਨਿਸ਼ਾਨ, ਅਕਾਲੀ ਧ੍ਵਜਾ, ਜਾਂ ਸਤਿਗੁਰੂ ਦਾ ਨਿਸ਼ਾਨ, ਇਸ ਦਾ ਰਿਵਾਜ ਛੇਵੇਂ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਪ੍ਰਚੱਲਿਤ ਕੀਤਾ, ਪਹਿਲੇ ਪੰਜ ਸਤਿਗੁਰਾਂ ਵੇਲੇ ਇਹ ਪ੍ਰਚੱਲਿਤ ਨਹੀਂ ਸੀ।' ਇਸੇ ਤਰ੍ਹਾਂ ਗੁਰਮਤਿ ਮਾਰਤੰਡ ਦੇ ਪੰਨਾ 616 ਪੁਰ ਨਾਭਾ ਜੀ ਜ਼ਿਕਰ ਕਰਦੇ ਹਨ ਕਿ, 'ਸੱਭ ਤੋਂ ਪਹਿਲਾ ਨਿਸ਼ਾਨ ਸੰਮਤ 1665 ਵਿੱਚ ਅਕਾਲ ਬੁੰਗੇ ਦੇ ਉੱਪਰ ਛੇਵੇਂ ਗੁਰੂ ਸਾਹਿਬ ਨੇ ਫਹਿਰਾਇਆ। ਸੰਮਤ 1829 ਵਿੱਚ ਭੰਗੀਆ ਮਿਸਲ ਦੇ ਜਥੇਦਾਰ ਝੰਡਾ ਸਿੰਘ ਨੇ ਹਰਮੰਦਿਰ ਸਾਹਿਬ ਤੇ ਝੰਡਾ ਸਥਾਪਤ ਕੀਤਾ। ਸੰਮਤ 1833 ਵਿੱਚ ਬਾਵਾ ਸੰਤੋਖ ਦਾਸ ਅਤੇ ਪ੍ਰੀਤਮ ਦਾਸ ਜੀ ਉਦਾਸੀ ਸਾਧੂਆਂ ਨੇ ਦੋ ਵੱਡੇ ਉੱਚੇ ਨਿਸ਼ਾਨ (ਇੱਕ ਹਰਮੰਦਿਰ ਦੇ ਨਾਮ ਦਾ ਦੂਜਾ ਅਕਾਲ ਬੁੰਗੇ ਦੇ ਨਾਮ ਦਾ) ਦਰਸ਼ਨੀ ਡਿਉਢੀ ਉੱਤੇ ਅਕਾਲ ਬੁੰਗੇ ਦੇ ਸਾਹਮਣੇ ਖੜ੍ਹੇ ਕੀਤੇ। ਇਹਨਾਂ ਨਿਸ਼ਾਨਾਂ ਪਾਸ ਜੋ ਖਾਲਸੇ ਦਾ ਬੁੰਗਾ ਬਣਾਇਆ, ਉਸ ਦਾ ਨਾਮ 'ਝੰਡਾ ਬੁੰਗਾ' ਪੈ ਗਿਆ।'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰ, ਮੁੱਹਲੇ, ਖਾਲਸਾ ਦਲ, ਜੱਥੇ, ਸਿੱਖ ਸੰਗਤ ਦੇ ਪ੍ਰੋਸੈਸ਼ਨਾਂ (ਫਰੋਚੲਸਸੋਿਨ) ਅੱਗੇ ਨਿਸ਼ਾਨ ਦਾ ਹੋਣਾ ਜ਼ਰੂਰੀ ਮੰਨਿਆ ਗਿਆ ਹੈ। ਮਹਾਨ ਕੋਸ਼ ਇੱਕ ਥਾਈਂ 'ਨਿਸ਼ਾਨ ਵਾਲੀ ਮਿਸਲ' ਦਾ ਜ਼ਿਕਰ ਵੀ ਮਿਲਦਾ ਹੈ, ਜੋ ਕਿ ਸਿੱਖਾਂ ਦੀਆਂ ਬਾਰਾਂ ਮਿਸਲਾਂ ਵਿੱਚੋਂ ਇੱਕ ਮਿਸਲ ਸੀ, ਜਿਸਦੇ ਜਥੇਦਾਰ ਸੰਗਤ ਸਿੰਘ, ਮੋਹਰ ਸਿੰਘ, ਦਸੌਂਧਾ ਸਿੰਘ, ਭੰਗਾ ਸਿੰਘ ਆਦਿ ਸਨ ਅਤੇ ਜਦ ਵੀ ਕਿਧਰੇ ਧਰਮਯੁੱਧ ਹੁੰਦਾ ਤਦ ਇਸ ਮਿਸਲ ਦੇ ਸਰਦਾਰ ਝੰਡੇ ਫੜ੍ਹਕੇ ਸੱਭ ਤੋਂ ਅੱਗੇ ਹੋ ਕੇ ਤੁਰਦੇ ਸਨ, ਇਸ ਕਰਕੇ ਇਸ ਮਿਸਲ ਦਾ ਨਾਮ ਨਿਸ਼ਾਨਵਾਲੀ ਮਿਸਲ ਪੈ ਗਿਆ। ਇਸ ਮਿਸਲ ਦੀ ਰਾਜਧਾਨੀ ਅੰਬਾਲਾ ਸੀ। *98150-24920*

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਪੰਜਾਬੀਆਂ 'ਚ ਘਟਦੀ ਜਾ ਰਹੀ ਪੰਜਾਬੀ ਪੜ੍ਹਨ ਦੀ ਰੁਚੀ ਚਿੰਤਾ ਦਾ ਵਿਸ਼ਾ

*ਬਹਾਦਰ ਸਿੰਘ ਗੋਸਲ*

ਰੇਡੀਓ, ਟੈਲੀਵਿਜ਼ਨ ਦਾ ਯੁੱਗ ਸ਼ੁਰੂ ਹੋਣ ਤੋਂ ਪਹਿਲਾਂ, ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦਾ ਬਹੁਤ ਰੁਝਾਨ ਸੀ। ਕਈ ਲੋਕ ਕਿਤਾਬਾਂ ਪੜ੍ਹਨ ਨੂੰ ਮਨੋਰੰਜਨ ਦਾ ਸਾਧਨ ਸਮਝਦੇ ਸਨ, ਕਈ ਸਮਾਂ ਬਤੀਤ ਕਰਨ ਲਈ ਅਤੇ ਬਹੁਤ ਸਾਰੇ ਗਿਆਨ ਪ੍ਰਾਪਤੀ ਲਈ। ਭਾਵੇਂ ਪੜ੍ਹੇ ਲਿਖੇ ਲੋਕਾਂ ਦੀ ਗਿਣਤੀ ਘੱਟ ਸੀ ਪਰ ਜਿਹੜੇ ਲੋਕ ਪੜ੍ਹਨਾ ਜਾਣਦੇ ਸਨ ਉਹ ਕਿਤਾਬਾਂ ਜਾਂ ਅਖ਼ਬਾਰ ਪੜ੍ਹਨ ਦਾ ਪੂਰਾ ਅਨੰਦ ਲੈਂਦੇ ਸਨ। ਵਿਦਿਆ ਦਾ ਵੀ ਪ੍ਰਸਾਰ ਹੋ ਰਿਹਾ ਸੀ ਅਤੇ ਬਹੁਤ ਗਿਣਤੀ ਵਿੱਚ ਨਵੇਂ ਸਕੂਲ ਖੁਲ੍ਹ ਰਹੇ ਸਨ। ਕੁਦਰਤੀ ਤੌਰ ਤੇ ਪੜ੍ਹਨ ਪੜ੍ਹਾਉਣ ਦਾ ਚੰਗਾ ਮਾਹੌਲ ਬਣਿਆ ਹੋਇਆ ਸੀ। ਲੋਕ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿੱਚ ਪੜ੍ਹਨ ਪਾ ਕੇ ਮਾਣ ਮਹਿਸੂਸ ਕਰਦੇ ਹਨ। ਪੰਜਾਬ ਦੇ ਸਾਰੇ ਸਕੂਲਾਂ ਵਿੱਚ ਪੰਜਾਬੀ ਮਾਧਿਅਮ ਵਿੱਚ ਪੜ੍ਹਾਈ ਹੁੰਦੀ ਸੀ ਅਤੇ ਸਕੂਲੀ ਬੱਚਿਆਂ ਨੂੰ ਸੱਭ ਤੋਂ ਪਹਿਲਾਂ ਮਾਤ-ਭਾਸ਼ਾ ਵਿੱਚ ਹੀ ਪੜ੍ਹਾਇਆ ਜਾਂਦਾ ਸੀ।

ਇਸ ਤਰ੍ਹਾਂ ਆਪਣੀ ਮਾਤ-ਭਾਸ਼ਾ ਵਿੱਚ ਪੜ੍ਹਾਈ ਪੜ੍ਹਨ ਵਾਲੇ ਬੱਚੇ ਸਭ ਕੁਝ ਜਲਦੀ-ਜਲਦੀ ਸਿੱਖ ਜਾਂਦੇ ਅਤੇ ਜਲਦੀ ਹੀ ਆਪਣੀਆਂ ਪਾਠ-ਪੁਸਤਕਾਂ ਵਿਚੋਂ ਬੋਲ-ਬੋਲ ਕੇ ਪੰਜਾਬੀ ਪੜ੍ਹਦੇ। ਇਸ ਤਰ੍ਹਾਂ ਪੜ੍ਹਨਾ ਉਨ੍ਹਾਂ ਨੂੰ ਬਹੁਤ ਚੰਗਾ ਲਗਦਾ ਅਤੇ ਸੁਣਨ ਵਾਲਿਆਂ ਨੂੰ ਤਾਂ ਹੋਰ ਵੀ ਚੰਗਾ ਲਗਦਾ। ਕਈ ਵਾਰ ਤਾਂ ਘਰਾਂ ਵਿੱਚ ਛੋਟੇ ਬੱਚੇ ਹੱਥਾ ਵਿੱਚ ਕਿਤਾਬਾਂ ਲੈ ਕੇ ਆਪਣੇ ਮਾਤਾ-ਪਿਤਾ ਨੂੰ ਪੰਜਾਬੀ ਪੜ੍ਹ ਕੇ ਸਣਾਉਂਦੇ ਅਤੇ ਨਵੀਆਂ ਕਵਿਤਾਵਾਂ ਅਤੇ ਕਹਾਣੀਆਂ ਪੜ੍ਹ ਕੇ ਸਾਰੇ ਘਰਦਿਆਂ ਨੂੰ ਸੁਣਾਉਂਦੇ। ਇਸ ਤਰ੍ਹਾਂ ਪੰਜਾਬੀ ਘਰਾਂ ਵਿੱਚ ਪੰਜਾਬੀ ਪੜ੍ਹਨ, ਬੋਲਣ ਦਾ ਚੰਗਾ ਵਾਤਾਵਰਣ ਬਣ ਜਾਂਦਾ।

ਵੱਡੀਆਂ ਜਮਾਤਾਂ ਜਾਂ ਵੱਡੇ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹਨ ਵਾਲੇ ਮੁੰਡੇ-ਕੁੜੀਆਂ ਤਾਂ ਪੰਜਾਬੀ ਨੂੰ ਬਹੁਤ ਹੀ ਮੋਹ ਕਰਦੇ ਅਤੇ ਉਸ ਸਮੇਂ ਦੇ ਸਮਕਾਲੀ ਸਾਹਿਤਕਾਰਾਂ ਦੇ ਨਾਵਲ, ਨਾਟਕ, ਕਹਾਣੀਆਂ, ਕਵਿਤਾਵਾਂ ਜਾਂ ਲੇਖ ਪੜ੍ਹਦੇ ਨਾ ਥੱਕਦੇ ਅਤੇ ਕਈ ਤਾਂ ਚੰਗੇ ਸਾਹਿਤਕਾਰਾਂ ਦੇ ਮੁਰੀਦ ਬਣ ਜਾਂਦੇ। ਉਹ ਅਖਬਾਰਾਂ ਪੜ੍ਹਕੇ ਲੋਕਾਂ ਨੂੰ ਖ਼ਬਰਾਂ ਬਾਰੇ ਜਾਣਕਾਰੀ ਦਿੰਦੇ। ਭਾਵੇਂ ਉਨ੍ਹਾਂ ਦਿਨਾਂ ਵਿੱਚ ਲਾਇਬ੍ਰੇਰੀਆਂ ਬਹੁਤ ਘੱਟ ਸਨ ਪਰ ਜੇ ਕਦੇ ਉਨ੍ਹਾਂ ਨੂੰ ਲਾਇਬ੍ਰੇਰੀ ਜਾਣ ਦਾ ਮੌਕਾ ਮਿਲਦਾ ਤਾਂ ਉਹ ਕਦੇ ਨਾ ਖੁੰਝਦੇ, ਸਕੂਲਾਂ ਜਾਂ ਕਾਲਜਾਂ ਦੀਆਂ ਲਾਇਬ੍ਰੇਰੀਆਂ ਤੋਂ ਉਹ ਵਧੀਆ-ਵਧੀਆ ਪੰਜਾਬੀ ਦੀਆਂ ਕਿਤਾਬਾਂ ਆਪਣੇ ਨਾਂ ਤੇ ਲੈਂਦੇ ਅਤੇ ਬੜੀ ਜਲਦੀ-ਜਲਦੀ ਉਨ੍ਹਾਂ ਨੂੰ ਪੜ੍ਹ ਕੇ ਹੋਰ ਲੈਣ ਦਾ ਯਤਨ ਕਰਦੇ । ਇਸ ਤਰ੍ਹਾਂ ਹਰ ਵੇਲੇ ਉਨ੍ਹਾਂ ਦੇ ਮਨਾਂ ਵਿੱਚ ਪੜ੍ਹਨ ਦੀ ਹੋੜ ਲੱਗੀ ਰਹਿੰਦੀ।

ਪਰ ਜਿਉਂ ਹੀ ਸਮਾਂ ਬਦਲਿਆ ਘਰਾਂ ਵਿੱਚ ਰੇਡੀਓ, ਟੀ.ਵੀ. ਆਦਿ ਨੇ ਲੋਕਾਂ ਦਾ ਮਨੋਰੰਜਨ ਕਰਨ ਲਈ ਆਪਣੀ ਥਾਂ ਬਣਾਈ। ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਘਟਣੀ ਸ਼ੁਰੂ ਹੋ ਗਈ। ਜਿੱਥੇ ਰੇਡੀਓ, ਟੈਲੀਵਿਜ਼ਨ ਨੇ ਕਿਤਾਬਾਂ ਅਤੇ ਅਖ਼ਬਾਰਾਂ ਦੀ ਥਾਂ ਲਈ, ਉਥੇ ਉਹ ਲੋਕਾਂ ਦਾ ਸਮਾਂ ਵੀ ਬਹੁਤ ਖਾਣ ਲੱਗ ਪਏ। ਟੈਲੀਵਿਜ਼ਨ ਦੇਖਣ ਲਈ ਸਮਾਂ ਭਾਵੇਂ ਕਈ ਘੰਟੇ ਮਿਲ ਜਾਵੇ ਪਰ ਕਿਤਾਬਾਂ ਪੜ੍ਹਨ ਲਈ ਸਮੇਂ ਦੀ ਹੋਂਦ ਖਤਮ ਹੋ ਗਈ। ਅਜੋਕੇ ਸਮੇਂ ਵਿੱਚ ਹਰ ਕੋਈ ਇਹੀ ਕਹਿੰਦਾ ਹੈ ਕਿ ਕਿਤਾਬਾਂ ਪੜ੍ਹਨ ਦਾ ਸਮਾਂ ਹੀ ਨਹੀਂ। ਪਰ ਰੇਡੀਓ, ਟੀ.ਵੀ. ਦਾ ਅਨੰਦ ਕੋਈ ਵੀ ਹੋਵੇ ਕਿਤਾਬਾਂ ਪੜ੍ਹਨ ਦਾ ਤਾਂ ਆਪਣਾ ਹੀ ਲੁਤਫ਼ ਹੁੰਦਾ ਹੈ। ਪਰ ਅੱਜ ਦੇ ਬੱਚੇ ਤਾਂ ਇਸ ਗੱਲ ਤੋਂ ਪੂਰੀ ਤਰ੍ਹਾਂ ਅਣਜਾਣ ਹਨ, ਉਨ੍ਹਾਂ ਪਰ ਟੈਲੀਵਿਜ਼ਨ ਇਤਨਾ ਹਾਵੀ ਹੋ ਚੁੱਕਾ ਹੈ ਕਿ ਸਕੂਲੀ ਪਾਠਕ੍ਰਮ ਦੀਆਂ ਕਿਤਾਬਾਂ ਨੂੰ ਮੁਸ਼ਕਿਲ ਨਾਲ ਹੀ ਪੜ੍ਹਦੇ ਹਨ। ਆਪਣੀ ਮਾਤ-ਭਾਸ਼ਾ ਪੰਜਾਬੀ ਦਾ ਵੀ ਉਨ੍ਹਾਂ ਨੂੰ ਮੋਹ ਭੰਗ ਹੀ ਹੁੰਦਾ ਨਜ਼ਰ ਆਉਂਦਾ ਹੈ।

ਇਹ ਗੱਲ ਸੱਚ ਹੈ ਕਿ ਅੱਜ ਕੱਲ ਮੇਰੇ ਬਹੁਤ ਸਾਰੇ ਸਾਹਿਤਕਾਰ ਵੀਰ ਧੜਾ-ਧੜ ਪੰਜਾਬੀ ਦੀਆਂ ਪੁਸਤਕਾਂ ਲਿਖ ਰਹੇ ਹਨ। ਹਰ ਰੋਜ਼ ਇਨ੍ਹਾਂ ਕਿਤਾਬਾਂ ਨੂੰ ਲੋਕ-ਅਰਪਨ ਕਰਨ ਲਈ ਵੱਡੇ-ਵੱਡੇ ਸਮਾਗਮ ਕੀਤੇ ਜਾਂਦੇ ਹਨ। ਪਰ ਇਨ੍ਹਾਂ ਕਿਤਾਬਾਂ ਨੂੰ ਪੜ੍ਹਨ ਵਾਲਿਆਂ ਦੀ ਗਿਣਤੀ ਤਾਂ ਦਿਨ-ਪ੍ਰਤੀ ਦਿਨ ਬਹੁਤ ਘਟਦੀ ਜਾ ਰਹੀ ਹੈ। ਡਰ ਹੈ ਕਿ ਨਵੀਆਂ ਛਪਦੀਆਂ ਜਾ ਰਹੀਆਂ ਕਿਤਾਬਾਂ ਕਿਤੇ

ਬਾਕੀ ਸਫਾ 38 'ਤੇ

ਵਿਅੰਗ

# ਧਰਮ ਦੇਵ ਦੀ ਧਰਤ ਫੇਰੀ

ਸੁਖਮਿੰਦਰ ਸਿੰਘ ਸੇਖੋਂ

ਧਰਮ ਦੇਵ ਨੂੰ ਇਕ ਦਿਨ ਖਿਆਲ ਆਇਆ ਕਿ ਉਪਰ ਬੈਠੇ ਐਵੇਂ ਹੀ ਕੀ ਕਰਦੇ ਹਾਂ ਕਿਉਂ ਨਾ ਹੇਠਾਂ ਧਰਤੀ ਦਾ ਗੇੜਾ ਮਾਰਿਆ ਜਾਵੇ। ਪੈਰਾਸ਼ੂਟ ਰਾਹੀਂ ਧਰਮ ਦੇਵ ਜੀ ਥੱਲੇ ਜ਼ਮੀਨ 'ਤੇ ਉਤਰ ਆਏ, ਆਲੇ ਦੁਆਲੇ ਦੇਖਿਆ, ਅੱਗ ਲਾਉਣੀ ਗਰਮੀ ਵਿੱਚ ਠੰਢੀ ਸਾਹ ਭਰੀ ਤੇ ਪੋਲੇ ਪੋਲੇ ਕਦਮ ਵਧਾਉਂਦਿਆਂ ਉਸ ਇੱਕ ਮਸਤ ਚਾਲ ਤੁਰੇ ਜਾਂਦੇ ਬੰਦਾ ਸਿੰਘ ਨੂੰ ਮੋਢਿਆਂ ਤੋਂ ਪਕੜ ਕੇ ਰੋਕਦਿਆਂ ਪੁਛਿਆ, "ਤੂੰ ਹਾਲੇ ਤੱਕ ਵੀ ਜਿਊਂਦੈਂ ਬੰਦਾ ਸਿਆਂ?"

"ਹਾਂਅ ! ....... ਪਰ ਤੂੰ ਕੌਣ?" ਬੰਦਾ ਸਿੰਘ ਨੇ ਆਪਣੀਆਂ ਡੂੰਘੀਆਂ ਅੱਖਾਂ ਨਾਲ ਧਰਮ ਦੇਵ ਨੂੰ ਪਛਾਣਨ ਦੀ ਕੋਸ਼ਿਸ਼ ਕਰਦਿਆਂ ਕਿਹਾ, "ਉਹੋ ਧਰਮ ਦੇਵ ! ਸੁਣਾ ਵੀ ਕਿਆ ਹਾਲ ਐ ਤੇਰੇ?"

"ਅੱਛਾ ! ਤਾਂ ਪਛਾਣ ਲਿਆ ਤੂੰ ਮੈਨੂੰ? ਪਰ ਗੱਲ ਸੁਣ ਮੇਰੀ, ਇਹ ਗੱਲ ਕਿਸੇ ਨੂੰ ਦੱਸੀਂ ਨਾ, ਕਿਉਂਕਿ ਮੈਂ ਸਿਰਫ ਤੈਨੂੰ ਹੀ ਦਿਸਦਾ ਹਾਂ ਹੋਰ ਕਿਸੇ ਵੀ ਪ੍ਰਾਣੀ ਮਾਤਰ ਨੂੰ ਦਿਖਾਈ ਨਹੀਂ ਦੇਵਾਂਗਾ।"

"ਪਰ ਧਰਮ ਦੇਵ। ਮੈਂ ਇਕ ਗੱਲ ਸੋਚਦਾ.....।"

"ਦੇਖ ਬਈ ਬੰਦਾ ਸਿਆਂ ! ਹੁਣ ਤੂੰ ਸੋਚਣ ਦੀ ਜ਼ਿਮੇਵਾਰੀ ਮੇਰੇ 'ਤੇ ਛੱਡ ਦੇ ਬੱਸ ਤੇਰਾ ਕੰਮ ਮੈਨੂੰ ਦੁਨੀਆਂ ਦਿਖਾਉਣਾ ਹੈ ਤੇ ਦੁਨੀਆਂ ਵਿਚੋਂ ਵੀ ਭਾਰਤ ਦੇਸ਼ ਮਹਾਨ !"

ਧਰਮ ਦੇਵ ਦੇ ਬਚਨ ਬਿਲਾਸ ਦਾ ਬੰਨ੍ਹਿਆ ਬੰਦਾ ਸਿੰਘ ਉਸ ਦਾ ਗਾਈਡ ਬਣ ਗਿਆ ਤੇ ਬੱਚਿਆਂ ਵਾਂਗ ਉਂਗਲ ਲਾ ਕੇ ਉਸ ਨੂੰ ਦਿਖਾਉਣ ਚੱਲਿਆ ਮਹਾਂ-ਭਾਰਤ !

"ਧਰਮ ਦੇਵ ! ਉਹ ਦੇਖ ਰਿਹੈਂ ਸਾਹਮਣੇ?"

"ਕੀ..... ਕਿੱਥੇ?"

"ਇਸ ਨੂੰ ਭਾਰਤ ਕਹਿੰਦੇ ਨੇ ਜਿੱਥੇ ਵੇਦ ਗਰੰਥ ਰਚੇ ਗਏ। ਰਮਾਇਣ, ਮਹਾਂ-ਭਾਰਤ ਤੇ ਗੀਤਾ ਵਰਗੇ ਮਹਾਂ-ਗਰੰਥ ਵੀ ਇਸੇ ਧਰਤੀ 'ਤੇ ਰਚੇ ਗਏ। ਹੋਰਨਾਂ ਗਰੰਥਾਂ ਤੋਂ ਬਿਨ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੀ ਇਸੇ ਸਵਰਗਪੁਰੀ ਵਿੱਚ ਹੋਈ, ਪ੍ਰੰਤ....... ।

"ਪ੍ਰੰਤੂ ਕੀ ਬੰਦਿਆਂ?" ਧਰਮ ਦੇਵ ਨੇ ਉਤਸੁਕਤਾ ਸਹਿਤ ਪੁਛਿਆ।

"ਪ੍ਰੰਤੂ ਇਤਨੇ ਵੱਡੇ ਵੇਦ ਗਰੰਥ ਤੇ ਇਤਨੇ ਸਾਰੇ ਰਿਸ਼ੀ ਮੁਨੀ ਤੇ ਮਹਾਂ-ਪੁਰਖਾਂ ਦੀ ਧਰਤੀ ਹੋਦ ਦੇ ਬਾਵਜੂਦ ਏਥੇ ਹਾਹਾਕਾਰ ਕਿਉਂ ਮੱਚੀ ਰਹਿੰਦੀ ਹੈਂ।"

"ਹਾਹਾਕਾਰ ਮੀਨਜ਼ ਕੋਹਰਾਮ?"

"ਹਾਂ ਕੋਹਰਾਮ ! ਪਹਿਲਾਂ ਮੁਗਲ ਸ਼ਾਸਕਾਂ ਨੇ ਕੋਹਰਾਮ ਮਚਾਇਆ ਤੇ ਫਿਰ ਅੰਗਰੇਜ਼ਾਂ ਨੇ ਤੇ ਹੁਣ ...... ? ਖੁਦ ਏਥੋਂ ਦੇ ਕਾਲੇ ਅੰਗਰੇਜਾਂ ਨੇ।" ਬੰਦਾ ਸਿੰਘ ਨੇ ਸਪੱਸ਼ਟ ਕੀਤਾ।

"ਅੱਛਾ ਜੀ ! ਉਹ ਕਿਵੇਂ ਬੰਦਾ ਸਿਆਂ?"

"ਦੱਸਦਾ ਹਾਂ, ਦੱਸਦਾ ਹਾਂ ਥੋੜ੍ਹਾ ਸਬਰ ਕਰ, ਤੂੰ ਕਿਹੜਾ ਬੰਦਾ ਏਂ, ਤੂੰ ਤਾਂ ਧਰਮ ਦੇਵ ਏਂ, ਦੂਸਰੇ ਲੋਕ ਤੋਂ ਆਇਆ ਧਰਮ ਦੇਵ, ਇਸ ਲਈ ਤੂੰ ਏਨਾ ਉਤਾਵਲਾ ਨਾ ਹੋ, ਕੁਛ ਸਬਰ ਕਰਨਾ ਸਿੱਖ, ਸਿੱਖੇਂਗਾ?"

ਧਰਮ ਦੇਵ ਅੰਦਰ ਹੀ ਅੰਦਰ ਮੁਸਕਰਾਇਆ ਤੇ ਇੱਕ ਹਲਕੀ ਜਿਹੀ ਮੁਸਕਾਨ ਉਸ ਦੇ ਹੋਠਾਂ 'ਤੇ ਉਤਰ ਆਈ।

"ਇਹ ਦੰਗੇ ਫਸਾਦ ਹੋ ਰਹੇ ਨੇ, ਇੱਕ ਧਰਮ ਵਾਲੇ ਦੂਸਰੇ ਧਰਮ ਵਾਲਿਆਂ ਨਾਲ ਲੜ ਰਹੇ ਨੇ। ਔਰਤਾਂ, ਬਿਰਧਾਂ ਤੇ ਬੱਚਿਆਂ ਨੂੰ ਵੀ ਨਹੀਂ ਬਖਿਸ਼ਆ ਜਾ ਰਿਹਾ।"

"ਕੀ ਇਹ ਧਰਮ ਦੇ ਨਾਉਂ ਤੇ ਹੋ ਰਿਹੈ ਸਾਰਾ ਕੁਛ?" ਧਰਮ ਦੇਵ ਨੇ ਰਤਾ ਹੈਰਾਨੀ ਪ੍ਰਗਟ ਕਰਦਿਆਂ ਕਿਹਾ।

"ਹੋਰ ਕੀ ਤੇਰੇ ਨਾਉਂ ਤੇ ਹੋ ਰਿਹੈ, ਵੱਡਿਆ ਧਰਮ ਦੇ ਨਿਆ। ਚੁੱਪ ਕਰਕੇ ਸੁਣਦਾ ਰਹੁ, ਤੈਨੂੰ ਅੱਗੇ ਦੱਸਦਾ ਘਾਅਣੀ....।"

"ਹਾਂ ਦੱਸ ! ਮੈਨੂੰ ਧਰਮ ਨਾਲ ਬਹੁਤ ਸਵਾਦ ਆ ਰਿਹੈ।" ਧਰਮ ਦੇਵ ਨੂੰ ਜਿਵੇਂ ਟਿੱਚਰ ਸੁੱਝੀ।

"ਉਹ ਦੇਖ ਰਿਹੈਂ.......? ਉਸ ਔਰਤ ਨੂੰ ਪਿੰਡ ਦੀਆਂ ਗਲੀਆਂ 'ਚ ਨੰਗਾ ਕਰਕੇ ਕਿਉਂ ਘੁਮਾਇਆ ਜਾ ਰਿਹੈ?"

"ਮੈਨੂੰ ਨੀਂ ਪਤਾ ਤੂੰ ਈ ਦੱਸ.....।"

"ਤਾਂ ਸੁਣ। ਇਹ ਨੀਵੀਂ ਜਾਤ ਦੀ ਤੀਵੀਂ ਐ, ਇਸ ਦਾ ਕਸੂਰ ਸਿਰਫ ਇਤਨਾ ਏ ਕਿ ਇਸ ਦੇ ਪੜ੍ਹੇ ਲਿਖੇ ਪੁੱਤਰ ਦਾ ਇੱਕ ਜ਼ਿਮੀਦਾਰ ਦੀ ਇਕ ਕੁੜੀ ਨਾਲ ਇਸ਼ਕ ਹੋ ਗਿਆ ਸੀ, ਬੱਸ ਇਸ ਨੂੰ ਉਸੇ ਗੱਲ ਦੀ ਸਜ਼ਾ ਦਿੱਤੀ ਜਾ ਰਹੀ ਐ।"

ਇਹ ਸੁਣ ਧਰਮ ਦੇਵ ਦੀਆਂ ਅੱਖਾਂ ਭਰ ਆਈਆਂ।

ਧਰਮ ਦੇਵ ਨੇ ਪੁਛਿਆ, "ਇਹ ਜਾਤ-ਪਾਤ ਹਾਲੇ ਵੀ ਇਸ ਧਰਤੀ ਤੋਂ ਨਹੀਂ ਮਿਟੀ?"

"ਨਹੀਂ ! ਮਨੂੰ ਸਿਮਰਤੀ ਨੇ ਜਾਤ-ਪਾਤ 'ਤੇ ਅਧਾਰਿਤ ਸਮਾਜ ਦੀ ਸਿਰਜਣਾ ਜੁ ਕਰ ਦਿੱਤੀ ਸੀ?"

"ਪਰ ਸਿੱਖ ਧਰਮ ਦੇ ਹੋਂਦ ਵਿੱਚ ਆਣ ਤੋਂ ਬਾਅਦ ਤਾਂ ਇਸ ਦਾ ਮੁਕੰਮਲ ਤੌਰ 'ਤੇ ਖਾਤਮਾ ਹੋ ਜਾਣਾ ਚਾਹੀਦਾ ਸੀ?"

"ਖਾਤਮਾ? ਹਾ..ਹਾ..ਹਾ..।

"ਤੂੰ ਹੱਸਿਆ ਕਿਉਂ ਬੰਦਿਆ। ਮੈਨੂੰ ਤੇਰੀ ਇਸ ਅਜੀਬ ਜਿਹੀ ਹਾਸੀ ਤੋਂ ਸੱਚੀਂ ਬਹੁਤ ਡਰ ਆਉਂਦੈ।"

"ਡਰ.....? ਡਰ ਨਾਂ ਦੀ ਕੋਈ ਚੀਜ਼ ਤਾਂ ਹੁਣ ਐਥੇ ਭਾਰਤ ਵਰਸ਼ ਵਿੱਚ ਰਹੀ ਈ ਨੀਂ, ਹਰ ਆਦਮੀ ਈ ਜਿਵੇ 'ਆਪਣੇ ਆਪ ਨੂੰ ਅਬਦਾਲੀ ਤੇ ਔਰੰਗੇ ਦੀ ਅਲਾਦ ਸਮਝਣ ਲੱਗ ਪਿਐ।" ਬੰਦਾ ਸਿੰਘ ਦੁਖੀ ਹਿਰਦੇ ਨਾਲ ਬੋਲਿਆ।

"ਪ੍ਰੰਤੂ ਉਹ ਰਾਮ, ਕ੍ਰਿਸ਼ਨ, ਨਾਨਕ, ਗੋਬਿੰਦ ਜਾਂ ਭਗਤ ਸਿੰਘ ਦੀ ਔਲਾਦ ਕਿਉਂ ਨਹੀਂ ਬਣ ਸਕਿਆ?" ਧਰਮ ਦੇਵ ਨੇ ਮੋੜਵਾਂ ਸਵਾਲ ਕੀਤਾ।

ਬੰਦਾ ਸਿੰਘ ਇਸ ਦੇ ਇਵਜ ਸਿਰਫ ਮੁਸਕਰਾਇਆ ਤੇ ਅਗਾਂਹ ਗੱਲ ਦੀ ਲੜੀ ਤੋਰਦਿਆਂ ਧਰਮ ਦੇਵ ਨੂੰ ਪੁੱਛਣ ਲੱਗਾ, "ਧਰਮ ਦੇਵ ! ਤੂੰ ਦੱਸ ਕਦੇ ਕਿਸੇ 'ਚ ਭੇਦ ਭਾਵ ਰੱਖਿਐ? ਸਮਝਿਐ?"

"ਭੇਦ ਭਾਵ? ਤੂੰ ਗੱਲਾਂ ਕਿਹੜੀਆਂ ਕਰਦੈਂ ਮੇਰੇ ਅਰ ! ਮਾਨਸ ਕੀ ਏਕੋ ਜਾਤ ਸਭੇ ਪਹਿਚਾਨਬੋ।"

"ਨਾ ਫੇਅ......? ਚੱਲ ਛੱਡ, ਤੈਨੂੰ ਹੁਣ ਉਹ ਸਾਹਮਣੇ ਬੈਠੇ ਹੱਸ ਹੱਸ ਕੇ ਗੱਲਾਂ ਕਰਦੇ ਬੰਦਿਆਂ ਦੀਆਂ ਬਾਤਾਂ ਸੁਣਾਉਣ ਲੱਗਿਐਂ।"

"ਕਿਹੜੇ? ਉਹ ਸਾਹਮਣੇ ਜਿਹੜੇ ਫਾਈਵ ਸਟਾਰ ਹੋਟਲ 'ਚ ਬੈਠੇ ਸ਼ਰਾਬ ਨਾਲ ਮੁਰਗੇ ਦੀਆਂ ਟੰਗਾਂ ਉਧੇੜ ਰਹੇ ਨੇ?" ਧਰਮ ਦੇਵ ਦੇ ਜਿਵੇਂ ਮੂੰਹ ਵਿਚੋਂ ਲਾਰਾਂ ਟਪਕਣ ਲੱਗ ਪਈਆਂ।

"ਹਾਂ, ਜਿਨ੍ਹਾਂ ਦੇ ਸਾਹਮਣੇ ਇੱਕ ਹੁਸੀਨ ਔਰਤ ਅਰਧ ਨੰਗੀ ਹੋ ਕੇ ਨਾਚ ਕਰ ਰਹੀ ਹੈ।" ਬੰਦਾ ਸਿੰਘ ਨੇ ਪੂਰੀ ਗੱਲ ਕਰਦਿਆਂ ਅਗਾਂਹ ਕਿਹਾ, "ਇਨ੍ਹਾਂ ਦੀ ਆਪਸ ਵਿੱਚ ਬਹੁਤ ਬਣਦੀ ਹੈ।" ਬੰਦਾ ਸਿੰਘ ਨੇ ਉਨ੍ਹਾਂ ਦੀ ਮਿੱਤਰਤਾ ਦੀ ਗੱਲ ਕਰਨੀ ਚਾਹੀ।

"ਬਣਦੀ ਐ? ਬਣਦੀ ਐ ਤੋਂ ਤੇਰਾ ਭਾਵ।"

"ਬਣਦੀ ਐ ਤੋਂ ਤੇਰਾ ਭਾਵ ਸਿਰਫ ਇਹ ਵੇ ਕਿ ਇਹ ਸਾਰੇ ਜਣੇ ਇੱਕ ਦੂਸਰੇ ਦੇ ਦੋਸਤ ਜਾਂ ਮਿੱਤਰ ਨਹੀਂ ਸਿਰਫ ਸਵਾਰਥ ਦੇ ਜੋਟੀਦਾਰ ਨੇ। ਚੰਗੇ ਤੇ ਵਧੀਆ ਕਿਸਮ ਦੇ ਬੰਦਿਆਂ ਦੇ ਖਿਲਾਫ ਇਨ੍ਹਾਂ ਦਾ ਗੈਂਗ ਹਮੇਸ਼ਾਂ ਸਰਗਰਮ ਰਹਿੰਦਾ ਹੈ। ਇਹ ਹਰ ਕਿਸਮ ਦੇ ਗਲਤ ਧੰਦੇ ਕਰਦੇ ਨੇ, ਭ੍ਰਿਸ਼ਟਾਚਾਰ ਨੂੰ ਹਰ ਪੱਧਰ 'ਤੇ ਫੈਲਾਉਂਦੇ ਨੇ ਤੇ ਦੰਗੇ ਫਸਾਦ ਕਰਵਾਕੇ ਮਾਸੂਮ ਲੋਕਾਂ ਦਾ ਕਤਲੇਆਮ ਕਰਵਾਉਂਦੇ ਨੇ.... ਧਰਮ ਤੇ ਜਾਤ ਦੇ ਨਾਉਂ 'ਤੇ ਭੜਕਾਉਂਦੇ ਤੇ ਲੜਾਉਂਦੇ ਨੇ ਤੇ .... ਤੇ.....।"

"ਬੱਸ ਕਰ ! ਬੱਸ ਕਰ ! ਤੂੰ ਤਾਂ ਬੰਦਿਆਂ ਘਾਅਣੀ ਓ ਸਿਰੇ ਲਾਉਣ 'ਤੇ ਚਲਾ ਗਿਆ? ਰਾਮ ਨਾਲ ਸਮਝਾ ਕਿ ਬਈ ਹੁਣ ਮੁਲਕ ਦਾ ਬਣੂ ਕੀ?"

"ਬਣੂ ਕੀ? ਬਣੌਂਨਾ ਹੁਣ ਤੂੰ ਐਂ, ਅਸੀਂ ਤਾਂ ਮਾਮੂਲੀ ਜਿਹੇ ਬੰਦੇ ਆਂ ਅਸੀਂ ਕੀ ਕਰ ਸਕਨੇ ਆਂ?"

ਬੰਦਾ ਸਿੰਘ ਨੇ ਲਾਚਾਰੀ ਤੇ ਬੇਵਸੀ ਪ੍ਰਗਟ ਕਰਦਿਆਂ ਕਿਹਾ।

"ਉਹ ਤਾਂ ਮੈਂ ਤੇਰੀ ਗੱਲ ਸਮਝਨਾ ਆ, ਪਰ ਤੂੰ ਸੁਣਿਐਂ ਈ ਹੋਵੇਗਾ ਛੋਟੇ ਹੁੰਦਿਆਂ ਕਿ ਜੋ ਬੰਦਾ ਮਿਹਨਤ ਤੇ ਲਗਨ ਨਾਲ ਆਪਣਾ ਕੰਮ ਕਰਦਾ ਹੈ, ਰੱਬ ਵੀ ਉਨ੍ਹਾਂ ਦਾ ਸਾਥ ਦਿੰਦੈ।"

"ਹਾਂਅ ਧਰਮ ਦੇਵ ! ਤੇਰੀ ਇਹ ਗੱਲ ਤਾਂ ਹੰਡਰਡ ਪਰਸੈਂਟ ਸਹੀ ਐ ਪਰ ....।"

"ਪਰ ਕੀ?" ਧਰਮ ਦੇਵ ਨੇ ਬੰਦਾ ਸਿੰਘ ਦਾ ਮੋਢਾ ਝੰਜੋੜਿਆ।

"ਪਰ ਬੰਦਾ ਬੇਵਸ ਐ। ਹੁਣ - ਹੁਣ ਤੈਨੂੰ ਮੈਂ ਉਹ ਸਾਹਮਣੇ ਦਿਖਾਉਂਦਾ ਹਾਂ...... ਉਹ ਦੇਖ ਸਾਹਮਦੇ ਰੱਬ ਦੇ ਜੀਅ ਕਿਮੇਂ ਪੱਥਰਾਂ ਨਾਲ ਨੱਕ ਰਗੜ ਰਹੇ ਨੇ, ਗੰਦੇ ਪਾਣੀਆਂ ਨਾਲ ਨਹਾਕੇ ਬੀਮਾਰੀਆਂ ਫੈਲਾਅ ਰਹੇ ਨੇ ਤੇ .....ਉਹ ਦੇਖ ਕਿਮੇਂ ਮੜ੍ਹੀਆਂ ਮਸਾਣਾਂ 'ਤੇ ਇੱਜੜ ਦੇ ਇੱਜੜ ਇਕੱਠੇ ਹੋ ਕੇ ਆਪਣੀਆਂ ਦਿਹਾੜੀਆਂ ਛੱਡ ਕੇ ਜਾ ਰਹੇ ਨੇ, ਭੁੱਖੇ ਮਰਨਗੇ ਸਾਲੇ ! ..... ਹੁਣ ਤੂੰ ਈ ਦੱਸ ਅਜਿਹੇ ਅੰਧ-ਵਿਸ਼ਵਾਸ਼ੀ ਲੋਕਾਂ ਤੋਂ ਕੀ ਆਸਾਂ ਰੱਖੀਆਂ ਜਾ ਸਕਦੀਆਂ ਨੇ?"

ਬੰਦਾ ਸਿੰਘ ਬੇਵੱਸ ਹੋ ਕੇ ਸਿਰ ਪਕੜ ਕੇ ਉਥੇ ਹੀ ਪੱਬਾਂ ਭਾਰ ਬੈਠ ਜਾਂਦਾ ਹੈ।

ਧਰਮ ਦੇਵ ਗੋਡਿਆਂ ਪਰਨੇ ਹੁੰਦਿਆਂ ਬੰਦਾ ਸਿੰਘ ਨੂੰ ਮੋਢਿਆਂ ਤੋਂ ਫੜ ਕੇ ਖੜ੍ਹਾ ਕਰਦਾ ਹੋਇਆ ਉਸ ਦੀਆਂ ਮਾਸੂਮ ਤੇ ਡੂੰਘੀਆਂ ਅੱਖਾਂ ਅੰਦਰ ਸਿੱਧਾ ਝਾਕਦਾ ਬੋਲਦਾ ਹੈ, "ਦੇਖ ਬਈ ਬੰਦਾ ਸਿਆਂ ! ਠੀਕੈ ਮੈਂ ਬੰਦੇ ਦੀ ਸਿਰਜਣਾ

ਕੀਤੀ, ਪਰ ਹੁਣ ਅੱਗੇ ਬੰਦੇ ਨੇ ਦੇਖਣਾ ਹੈ ਕਿ ਉਸ ਨੇ ਬੰਦਾ ਬਣ ਕੇ ਰਹਿਣਾ ਹੈ ਜਾਂ ਐਵੇਂ ਈ....... ਦੇਖ ! ਹੁਣ ਹਿੰਮਤ ਹਾਰ ਕੇ ਬੈਠਣ ਨਾਲ ਕੁਝ ਨਹੀਂ ਜੇ ਸਰਨਾ। ਤੁਸੀਂ ਕੁਛ ਮੁੱਠੀ ਪਰ ਲੋਕਾਂ ਨੇ ਹੀ ਉਨ੍ਹਾਂ ਮੁੱਠੀ ਭਰ ਲੋਕਾਂ ਦਾ ਮੁਕਾਬਲਾ ਕਰਨਾ ਏ। ਕਿਵੇਂ ਤੇ ਕਿਸ ਤਰ੍ਹਾਂ ਕਰਨਾ ਏ ਇਹ ਮੇਰੇ ਸਮਝਾਉਣ ਦੀਆਂ ਬਾਤਾਂ ਨਹੀਂ, ਤੁਸੀਂ ਲੋਕ ਖੁਦ ਸਮਝਦਾਰ ਹੋ। ਚੱਲ ਆ ਉੱਠ ਮੱਲਾ ! ਦੇਸ਼ ਤੈਨੂੰ ਪੁਕਾਰ ਰਿਹਾ ਏ। ਤੂੰ ਉਹ ਗੀਤ ਗਾ ਕਾਰਵਾਂ ਖੁਦ ਵਾ ਖੁਦ ਬਣ ਜਾਵੇਗਾ, ਚੱਲ ਆ ਗੀਤ ਗਾ, ਗਾ ਨਾ? ਸਾਰੇ ਗਾਮਾ ਪਾ... ਪਾ.... ਧਾਹ ਮਾਰੇ.... ਗਾ ਰੇ ਮੇ ਰੇ ਸੰਗ ਮੇਰੇ ਸਾਜਨਾ।"

"ਸਾਜਨ ਜਾਂ ਸੱਜਣ ਵਾਲੀ ਗੱਲ ਤਾਂ ਠੀਕੈ ਧਰਮ ਦੇਵ। ਪਰ ਉਹ ਗੀਤ ਮੈਨੂੰ ਚੇਤੇ ਨੀ ਆ ਰਿਹਾ ਜਿਹੜਾ ਅਸੀਂ ਕਦੇ ਆਪਣੇ ਹਮ ਕਦਮ ਮਿੱਤਰਾਂ ਨਾਲ ਮਿਲ ਕੇ ਗਾਇਆ ਕਰਦੇ ਸਾਂ। ਐਂ ਕਰ ਤੂੰ ਬੋਲ ਚੱਕ ਮੈਨੂੰ ਜ਼ਰੂਰ ਯਾਦ ਆ ਜਾਵੇਗਾ ਤੇ ਫੇਰ ਮੈਂ ਤੇਰੇ ਨਾਲ ਮਿਲ ਕੇ ਗਾਵਾਂਗਾ।"

"ਠੀਕੈ ਬੰਦਾ ਸਿਆਂ ! ਲੈ ਤਾ ਸੁਣ !"

"ਸੁਣਾ ਧਰਮ ਦੇਵਿਆ ਚਿੱਤ ਖੁਸ਼ ਕਰ ਦੇ ਅੱਜ ਮੇਰਾ।"

".... ਜਿਸ ਚੋਲੇ ਕੋ ਪਹਿਨ ਸ਼ਿਵਾ ਜੀ ਖੇਲੇ ਅਪਨੀ ਜਾਨ ਪੇ, ਜਿਸੇ ਪਹਿਨ ਝਾਂਸੀ ਕੀ ਰਾਣੀ ਮਿਟ ਗਈ ਅਪਨੀ ਆਨ ਪੇ, ਆਜ ਉਸੀ ਕੋ ਪਹਿਨ ਕੇ ਨਿਕਲਾ ਹਮ ਮਸਤੋਂ ਕਾ ਟੋਲਾ, ਮੇਰਾ ਰੰਗ ਦੇ ਬਸੰਤੀ ਚੋਲਾ....।"

"ਉਹੋ ! ਹਾਂਅ ਯਾਦ ਆਇਆ ਮੇਰੇ ਪ੍ਰਭ ਦਿਆਲ।" ਬੰਦਾ ਸਿੰਘ ਖੁਸ਼ੀ ਨਾਲ ਝੂਮ ਉਠਿਆ।

"ਤਾਂ ਫੇਰ ਗਾ ਮੇਰੇ ਉਸਤਾਦ।" ਧਰਮ ਦੇਵ ਵੀ ਬਾਗੋ ਬਾਗ ਹੋ ਉਠਿਆ।

"ਆ ਵਤਨ.... ਐ ਵਤਨ..... ਹਮ ਕੋ ਤੇਰੀ ਕਸਮ, ਤੇਰੀ ਰਾਹੋਂ ਮੇਂ ਜਾਂ ਤੱਕ ਲੁਟਾ ਜਾਏਂਗੇ, ਫੂਲ ਕਿਆ ਚੀਜ਼ ਹੈ, ਭੇਟ ਅਪਨੇ ਸਿਰੋਂ ਕੀ ਚੜ੍ਹਾ ਜਾਏਂਗੇ, ਐ ਵਤਨ..... ਐ ਵਤਨ।"

ਧਰਮ ਦੇਵ ਉਸ ਦਾ ਗੀਤ ਅੱਧ ਵਿਚਾਲਿਓਂ ਸੁਣ ਕੇ ਉਪਰ ਅਸਮਾਨ ਵੱਲ ਉਡਾਨ ਭਰ ਲੈਂਦਾ ਹੈ ਤੇ ਬੰਦਾ ਸਿੰਘ ਦੇ ਪਿੱਛੇ ਪਿੱਛੇ ਇੱਕ ਲੰਮਾ ਕਾਫਲਾ ਜੁੜਨਾ ਸ਼ੁਰੂ ਹੋ ਜਾਂਦਾ ਹੈ ਤੇ ਸਾਰੇ ਜਣੇ ਇੱਕ ਸੁਰ ਹੋ ਕੇ ਗਾਉਣ ਲੱਗਦੇ ਹਨ - 'ਤੇਰੀ ਰਾਹੋਂ ਪੇ ਜਾਂ ਤੱਕ ਲੁਟਾ ਜਾਏਂਗੇ - ਐ ਵਤਨ ----- ਐ ਵਤਨ------ ਹਮਕੋ ਤੇਰੀ ਕਸਮ---।

—0— *98145-07693*

ਸਫਾ 35 ਦਾ ਬਾਕੀ

ਅਲਮਾਰੀਆਂ ਦੀ ਸ਼ਾਨ ਬਣ ਕੇ ਹੀ ਨਾ ਰਹਿ ਜਾਣ। ਸਾਹਿਤਕਾਰ ਵੀਰਾਂ ਨੂੰ ਪੰਜਾਬੀ ਪੜ੍ਹਨ ਲਈ ਪ੍ਰੇਰਣ ਵਾਸਤੇ ਚੰਗੇ ਉਪਰਾਲੇ ਕਰਨੇ ਚਾਹੀਦੇ ਹਨ। ਜੇ ਲੋਕਾਂ ਵਿੱਚ ਚੰਗੀਆਂ ਕਿਤਾਬਾਂ ਪੜ੍ਹਨ ਦੀ ਰੁਚੀ ਵਧੇਗੀ ਤਾਂ ਹੀ ਉਨ੍ਹਾਂ ਵਲੋਂ ਕਿਤਾਬਾਂ ਛਾਪਣ ਲਈ ਕੀਤੀ ਮਿਹਨਤ ਦਾ ਸਹੀ ਮੁੱਲ ਪਵੇਗਾ। ਕਿਤਾਬਾਂ ਦੀ ਗਿਣਤੀ ਵਧਾਉਣ ਦੇ ਨਾਲ ਇਨ੍ਹਾਂ ਨੂੰ ਪੜ੍ਹਨ ਵਾਲੇ ਪੰਜਾਬੀ ਪ੍ਰੇਮੀਆਂ ਦੀ ਗਿਣਤੀ ਵਧਾਉਣੀ ਜ਼ਰੂਰੀ ਹੈ।

ਸਕੂਲਾਂ-ਕਾਲਜਾਂ ਵਿੱਚ ਭਾਵੇਂ ਬਹੁ ਗਿਣਤੀ ਵਿੱਚ ਲਾਇਬ੍ਰੇਰੀਆਂ ਵੀ ਖੁਲ੍ਹ ਚੁੱਕੀਆਂ ਹਨ। ਪਰ ਇਹ ਲਾਇਬ੍ਰੇਰੀਆਂ ਵੀ ਇਸ ਸਬੰਧ ਵਿੱਚ ਬਹੁਤ ਚੰਗਾ ਕਰਨ ਵਿੱਚ ਕਾਮਯਾਬ ਨਹੀਂ ਹੋਈਆਂ ਕਿਉਂਕਿ ਬਹੁਤੀਆਂ ਤਾਂ ਬੰਦ-ਅਲਮਾਰੀ ਵਾਲੀਆਂ ਹੀ ਸਿੱਧ ਹੋਈਆਂ ਹਨ ਅਤੇ ਬਹੁਤੀਆਂ ਵਿੱਚ ਕਿਤਾਬਾਂ ਇਸ਼ੂ ਕਰਵਾਉਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਨਾ ਦੇ ਬਰਾਬਰ ਹੈ। ਪਿੰਡਾਂ ਵਿੱਚ ਪੰਚਾਇਤਾਂ ਦੁਆਰਾ ਲਾਇਬ੍ਰੇਰੀਆਂ ਖੋਲ੍ਹਣ ਦਾ ਕੰਮ ਵੀ ਤਕਰੀਬਨ ਸਿਫ਼ਰ ਹੀ ਹੈ। ਜੇ ਕਿਸੇ ਪਿੰਡ ਵਿੱਚ ਲਾਇਬ੍ਰੇਰੀ ਹੈ ਵੀ ਤਾਂ ਉਹ ਕਿਤਾਬਾਂ ਪੜ੍ਹਨ ਵਾਲਿਆਂ ਦੀ ਚਹਿਲ-ਕਦਮੀ ਨੂੰ ਤਰਸਦੀ ਹੈ।

ਕਹਿਣ ਦਾ ਭਾਵ ਹੈ ਕਿ ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਨੂੰ ਰਫਤਾਰ ਦੇਣ ਲਈ ਵੱਡੇ-ਵੱਡੇ ਸਰਕਾਰੀ ਅਤੇ ਗੈਰ-ਸਰਕਾਰੀ ਉਪਰਾਲਿਆਂ ਦੀ ਲੋੜ ਹੈ। ਸਕੂਲਾਂ-ਕਾਲਜਾਂ ਦੀਆਂ ਲਾਇਬ੍ਰੇਰੀਆਂ ਨੂੰ ਵਧੀਆ ਢੰਗ ਨਾਲ ਚਲਾਉਣ ਲਈ ਚੁਸਤ-ਦਰੁਸਤ ਬਣਾਉਣਾ ਹੋਵੇਗਾ। ਬੰਦ ਅਲਮਾਰੀ ਲਾਇਬ੍ਰੇਰੀਆਂ ਨੂੰ ਗਤੀਸ਼ੀਲ ਜਾਂ ਸੰਚਾਰੂ ਬਣਾਉਣ ਦੀ ਲੋੜ ਹੈ। ਪੰਜਾਬ ਸਰਕਾਰ ਨੂੰ ਪਿੰਡਾਂ ਵਿੱਚ ਵੱਡੇ ਪੱਧਰ ਤੇ ਲਾਇਬ੍ਰੇਰੀਆਂ ਸਥਾਪਤ ਕਰਨ ਅਤੇ ਉਨ੍ਹਾਂ ਦੇ ਰੱਖ ਰਖਾਵ ਲਈ ਪੰਚਾਇਤਾਂ ਨੂੰ ਚੰਗੀਆਂ ਗ੍ਰਾਂਟਾਂ ਦੇਣ ਦੀ ਲੋੜ ਹੈ। ਪਿੰਡ ਪੱਧਰ ਤੇ ਸਾਹਿਤਕ ਮੁਕਾਬਲੇ ਕਰਵਾ ਕੇ ਬੱਚਿਆਂ ਨੂੰ ਪੰਜਾਬੀ ਪੜ੍ਹਨ ਲਈ ਪ੍ਰੇਰਨਾ ਚਾਹੀਦਾ ਹੈ। ਸਰਕਾਰੀ ਅਤੇ ਗੈਰ-ਸਰਕਾਰੀ ਸਕੂਲਾਂ ਵਿੱਚ ਸਕੂਲ ਪੱਧਰ, ਬਲਾਕ, ਜ਼ਿਲ੍ਹਾ ਅਤੇ ਸਟੇਟ ਪੱਧਰ ਤੇ ਸਾਹਿਤਕ ਗਤੀਵਿਧੀਆਂ ਵਧਾਉਣ ਦੀ ਲੋੜ ਹੈ। ਸਰਕਾਰਾਂ, ਵਿਦਿਅਕ ਅਦਾਰਿਆਂ, ਅਧਿਆਪਕ ਜਥੇਬੰਦੀਆਂ, ਸਾਹਿਤਕ ਸਭਾਵਾਂ, ਨੌਜਵਾਨ ਕਲੱਬਾਂ, ਇਸਤਰੀ ਸਭਾਵਾਂ, ਗ੍ਰਾਮ ਪੰਚਾਇਤਾਂ ਅਤੇ ਧਾਰਮਿਕ ਅਦਾਰਿਆਂ ਨੂੰ ਪੰਜਾਬੀਆਂ ਵਿੱਚ ਪੰਜਾਬੀ ਪੜ੍ਹਨ ਦੀ ਰੁਚੀ ਵਧਾਉਣ ਲਈ ਆਪਣੇ-ਆਪਣੇ ਪੱਧਰ ਤੇ ਵਿਸ਼ੇਸ਼ ਉਪਰਾਲੇ ਕਰਨੇ ਚਾਹੀਦੇ ਹਨ।

—0— *98764-52223*

# ਅੱਖੀ ਡਿੱਠਾ ਕੰਨੀ ਸੁਣਿਆਂ ਸੱਚੋ -ਸੱਚ।
# ਮੂੰਹ ਆਈ ਬਾਤ ਨਾ ਰਹਿੰਦੀ ਏ।

*ਰਾਮ ਪ੍ਰਕਾਸ਼ ਟੋਨੀ*

ਆਪਣੇ ਸਾਥੀ ਪੱਤਰਕਾਰਾਂ ਸਮੇਤ ਪੱਤਰਕਾਰਤਾ ਸਬੰਧੀ ਸੈਮੀਨਾਰ ਲਾ ਕੇ ਅਸੀਂ ਮਨਸੂਰਪੁਰ ਤੋਂ ਆਪਣੇ ਘਰ ਵੱਲ ਆ ਰਹੇ ਸੀ ਰਸਤੇ ਵਿਚ ਆਂਉਦਿਆਂ ਸਲਾਹ ਇਹ ਬਣੀ ਕਿ ਰਾਹ ਪੈਂਦੀ ਪੁਲਿਸ ਚੌਕੀ 'ਚ ਨਵੇਂ ਆਏ ਥਾਣੇਦਾਰ ਨੂੰ ਮਿਲਦੇ ਚੱਲੀਏ ਨਾਲੇ ਜਾਣ ਪਹਿਚਾਣ ਹੋ ਜਾਊ ਚੌਕੀ ਪੁਹੰਚਦਿਆਂ ਹੀ ਗੱਲਾਂ -ਬਾਤਾਂ ਕਰਦਿਆਂ ਨਵੇਂ ਆਏ ਥਾਣੇਦਾਰ ਨੂੰ ਥਾਣੇ 'ਚੋਂ ਮੁਨਸੀ ਦਾ ਫ਼ੋਨ ਆ ਗਿਆਂ ।ਜਿਸ ਵਿਚ ਨੇ ਥਾਣੇਦਾਰ ਨੂੰ ਕਿਹਾ ਕਿ 'ਸਾਹਿਬ ਦਾ ਹੁਕਮ ਹੈ ਕਿ ਕੱਲ੍ਹ ਨੂੰ ਪੰਜ ਹਜਾਰ ਰੁਪਏ ਡੀ.ਐਸ.ਪੀ. ਦੇ ਦਫ਼ਤਰ ਪੁੱਜ ਦੇ ਕਰੋ।ਥਾਣੇਦਾਰ ਨੇ ਫ਼ੋਨ ਤੇ ਪੈਂਦੀ ਸ਼ੱਟੇ ਉਸ ਮੁਨਸੀ ਨੂੰ ਕੌੜਾ ਸੱਚ ਕਹਿ ਸੁਣਾਇਆਂ ਕਿ 'ਭਾਜੀ!ਮੈਨੂੰ ਤਾ ਅਜੇ ਚੌਕੀਆ ਏ ਨੂੰ ਅਜੇ ਸੱਤ ਦਿਨ ਵੀ ਨਹੀਂ ਹੋਏ ਤੇ ਮੈਨੂੰ ਅਜੇ ਕਿ ਸੇਪਾਸਿਉ ਅਜੇ ਕੋਈ ਬੋਹਣੀ ਵੀ ਨਹੀਂ ਹੋਈ ।ਮੈ ਪੰਜ ਹਜਾਰ ਰੁਪਏ ਕਿਥੋਂ ਦੇਵਾ ? ਮੈਂ ਪੱਚੀ ਹਜਾਰ ਰੁਪਏ ਵੀ ਅਜੇ ਪੂਰੇ ਨਹੀਂ ਕੀਤੇ ।ਮੇਰੇ ਨਾਲ ਇਹ ਗੱਲ ਹੋਈ ਸੀ ਕਿ ਤੈ ਤਿੰਨ ਮਹੀਨੇ ਕੁਝ ਨਹੀਂ ਦੇਣਾ ।ਉਪਰੋਕਤ ਹੋਈ ਗੱਲ -ਬਾਤ 'ਚ ਬੜਾ ਸੱਪਸਟ ਹੈ ਕਿ ਪੁਲਿਸ ਵਿਭਾਗ 'ਚ ਕਿਸ ਤਰ੍ਹਾ ਸੋਦੇਬਾਜੀ ਨਾਲ ਅਹੁਦੇ ਮਿਲਦੇ ਹਨ ।ਤੇ ਅਹੁਦੇ ਤੇ ਲੱਗਣ ਤੌਂ ਬਤਅੰਦ ਕਿਵੇਂ ਹੇਠਾਂ ਤੌਂ ਉਪਰ ਤੱਕ ਹਿੱਸੇ ਪਤੀ ਪੁਹੰਚਾਈ ਜਾਦੀ ਹੈ।ਮੈਂ ਤੇ ਮੇਰਾ ਸਾਥੀ ਇਕ ਦੂਜੇ ਦੇ ਮੂੰਹ ਵੱਲ ਤੱਕ ਦੇ ਰਹਿ ਗਏ ।ਕਿ ਇਹੀ ਥਾਣੇਦਾਰ ਪਿਛਲੇ ਦਿਨੀਂ ਪਿੰਡਾਂ ਦੇ ਸਰਪੰਚ ਤੇ ਹੋਰ ਮੁਹਤਬਰਾਂ ਬੰਦਿਆਂ ਨੂੰ ਸੱਦ ਕੇ ਇਲਾਜੇ 'ਚੋਂ ਹਰ ਤਰ੍ਹਾਂ ਦੇ ਜੁਰਮ ਤੇ ਜਿਆਦਤੀ ਦਾ ਮੁੱਢੋ ਸਫ਼ਾਇਆਂ ਕਰਕੇ ਦੀ ਨ ਦੁਖੀਆਂ ਨੂੰ ਇਨਸਾਫ਼ ਦੁਆਉਣ ਦੇ ਦਮਗਜੇ ਮਾਰ ਦਾ ਸ਼ਾਹ ਨਹੀਂ ਸੀ ਲੈਦਾ ।ਤੇ ਅਗਲੇ ਦਿਨ ਆਉਦਿਆਂ ਹੀ ਅਖਬਾਰਾਂ 'ਚ ਵੀ ਖਬਰਾਂ ਲੁਆਂ ਦਿਤੀਆਂ ਸੀ ।ਕਿ ਮੈਂ ਸਭ ਤੋਂ ਪਹਿਲਾ ਚੋਰਾਂ ਲੁਟੇਰਿਆਂ ਨੂੰ ਨੱਥ ਪਾਵਾਗਾਂ ਤੇ ਆਂਹ ਜਿਹੜੇ ਮੁੰਡੇ ਕੰਨਾਂ ਵਿਚ ਮੁਦਰਾਂ ਪੁਆਂਈ ਫ਼ਿਰਦੇ ਨੇ ਪਹਿਲਾ ਇਨਾ ਨੂੰ ਮੈਠੀ ਕਕਰੂ ਤੁਸੀਂ ਮੈਨੂੰ ਜਦੋਂ ਮਰਜੀ ਭਾਵੇਂ ਰਾਤ ਨੂੰ ਫ਼ੋਨ ਕਰੋ।ਮੈਂ ਹਰ ਵੇਲੇ ਤੁਹਾਡੇ ਲਈ ਹਾਜ ਰਹਾ। ਸਵਾਲ ਹੁਣ ਇਹ ਉੱਠਦਾ ਹੈ ਕਿ ਅਜਿਹੇ ਥਾਣੇਦਾਰ ਲੋਕਾਂ ਨੂੰ ਕਿੰਨਾਂ ਕਿਸ ਹੀਨਿਆਂ ਦੁਆ ਸਕਦੇ ਹਨ ।ਪਿੰਛਲੇ ਦਿਨੀਂ ਇਕ ਰਾਸ਼ਟਰੀ ਪਾਰਟੀ ਦੇ ਸੂਬਾ ਪ੍ਰਧਾਨ ਦਾ ਬਿਆਨ ਵੀ ਅਖਬਾਰਾਂ 'ਚ ਛਾਇਆਂ ਹੋਇਆ ਸੀ ਜਿਸ ਵਿਚ ਉਸਨੇ ਦਾਅਵਾ ਕੀਤਾ ਸੀ ਕਿ ਅੱਜ ਕੱਲ੍ਹ ਥਾਣੇ ਵੀ ਬੋਲੀ 'ਤੇ ਚੜਾਏ ਜਾਦੇ ਹਨ।ਛੋਟੇ ਥਾਣੇਦਾਰ ਦਾ ਰੇਟ ਪੰਜ ਲੱਖ ਤੇ ਵੱਡੇ ਥਾਣੇਦਾਰ ਦਾ ਰੇਟ ਦਸ ਲੱਖ ਰੁਪਏ ਪ੍ਰਤੀ ਮਹੀਨਾ ਉਪਰ ਤੱਕ ਹਿੱਸਾ ਪੱਤੀ ਪਹੁਚਾਉਣ ਵਾਲੇ ਨੂੰ ਵੀ ਥਾਣੇਦਾਰ ਲਗਾਇਆਂ ਜਾਦਾ ਹੈ ।ਅੰਦਰਗਤੀ ਠੇਕੇ -ਬੋਲੀ ਤੇ ਚੜੇ ਇਹਨਾ ਥਾਣਿਆਂ ਦੇ ਇਚੰਰਜਾਂ ਨੂੰ ਆਪ ਮੁਹਾਰੇ ਸਰਕਾਰੀ ਸਰਪ੍ਰਸਤੀ ਵੀ ਮਿਲ ਜਾਦੀ ਹੈ ।ਇਸ ਤੋਂ ਤੁਹਾਨੂੰ ਅੰਦਾਜਾਂ ਲਗਾਉਣਾ ਕੋਈ ਔਖਾ ਨਹੀਂ ਹੈ ।ਕਿ ਅਜਿਹੇ ਥਾਣਿਆਂ ਦੇ ਇੰਚਾਰਜ ਮਾਇਆ ਰਾਣੀ ਦੇ ਵੱਸ ਪੈ ਕੇ ਆਮ ਜਨਤਾ ਨੂੰ ਕਿਹੋ ਜਿਹਾ ਨਾਗ ਵਲ ਪਾਉਂਦੇ ਹੋਣਗੇ।ਇਕ ਉਦਾਰਣ ਦੇ ਕੇ ਹੋਰ ਸੱਪਸਟ ਕਰਦੇ ਈਏ ਕਿ ਪਿੱਛਲੇ ਦਿਨੀ ਇਕ ਨਾ ਕੇ ਤੇ ਚੈਕਿਗ ਚੱਲਦੀ ਪਈ ਸੀ ਦੂਰੋ ਮੋਟਰ-ਸਾਈਕਲ ਸਵਾਰ ਨੂੰ ਦੇਖ ਦੇ ਸਾਰ ਹੀਨਾ ਕੇ ਦੇ ਇੰਚਾਰਜ ਨੇ ਮੂੰਹੋਂ ਆਲਾ ਹੁਣੀ ਛੱਡੀ ਕਿ 'ਲੈ ਐ ਨੂੰ ਤਾ ਆਪਾ ਸੁੱਕਾ ਜਾਣ ਨਹੀਂ ਦੇਣਾ, ਭਾਵੇਂ ਇਹ ਦੇ ਕੋਲ ਕਾਗਜ ਪੱਤਰ ਪੂਰੇ ਹੀ ਹੋਣ ।ਪਰ ਹੋਇਆ ਉਹੀ ਜੋ ਉਪਰ ਦੱਸ ਆਏ ਹਾ ।ਇਕ ਹੋਰ ਅਜਿਹੇ ਹੀ ਕਰਨੀ ਦੇ ਪੂਰੇ ਹੌਲਦਾਰ ਦੀ ਪਤਨੀ ਦੇ ਬੋਲਵੀ ਸੁਣੋ ਕਹਿਦੀ "ਅਸੀ ਤਨਖਾਹ ਨੂੰ ਤਾ ਹੱਥ ਹੀ ਨਹੀਂ ਲਾਉਦੇ ! ਉੱਪਰ ਲੀ ਕਮਾਈ ਨਾਲ ਗੁਜਾਰਾ ਚੱਲੀ ਜਾਦਾ ਹੈ। ਤੇ ਸੁੱਖ ਨਾਲ ਦੋ ਪਲਾਟ ਵੀ ਖ੍ਰੀਦ ਲਏ ਹਨ ।

98763 -51093

----0----

# ਸੱਚੀ ਸ਼ਰਧਾਂਜਲੀ

*ਲਾਲ ਸਿੰਘ ਲਾਲੀ*

ਜਿਵੇਂ ਚਾਵਾਂ ਲਾਡਾਂ ਨਾਲ ਮਾਪਿਆਂ ਨੇ ਉਸ ਦਾ ਨਾਂ ਉਪਕਾਰ ਸਿੰਘ ਰੱਖਿਆ ਸੀ ਉਸ ਨੇ ਆਪਣੀ ਛੋਟੀ ਜਿਹੀ ਜ਼ਿੰਦਗੀ ਵਿੱਚ ਬੇਅੰਤ ਉਪਕਾਰ ਕੀਤੇ। ਗਰੀਬ ਗੁਰਬੇ ਦੀ ਮੱਦਦ ਕਰਨਾ ਉਹ ਆਪਣਾ ਧਰਮ ਸਮਝਦਾ। ਪਿੰਡ, ਇਲਾਕੇ ਦੇ ਸਾਂਝੇ ਕੰਮਾਂ 'ਚ ਉਹ ਮੋਹਰੀ ਹੁੰਦਾ। ਪ੍ਰਮਾਤਮਾਂ ਨੂੰ ਕੁੱਝ ਹੋਰ ਹੋਰ ਹੀ ਮੰਨਜੂਰ ਸੀ। ਭਰ ਜੁਆਨੀ ਵਿੱਚ ਹੀ ਉਹ ਨਿੱਕੀ ਜਿਹੀ ਬਿਮਾਰੀ ਕਾਰਨ ਇਸ ਫ਼ਾਨੀ ਸੰਸਾਰ ਤੋਂ ਪਿਛੇ ਆਪਣੇ ਪ੍ਰੀਵਾਰ, ਸਕੇ ਸਬੰਧੀਆਂ ਯਾਰਾਂ-ਦੋਸਤਾਂ ਨੂੰ ਰੋਂਦੇ ਵਿਲਕਦੇ ਛੱਡ ਕੇ ਤੁਰ ਗਿਆ। ਉਸ ਦੀ ਅੰਤਿਮ ਯਾਤਰਾ ਵਿੱਚ ਲੋਹੜੇ ਦਾ ਕੱਠ ਸੀ, ਕਿਤੇ ਤਿੱਲ ਸੁੱਟਣ ਨੂੰ ਥਾਂ ਨਹੀਂ ਸੀ। ਹਰ ਚਿਹਰੇ ਤੇ ਸਦੀਵੀ ਵਿਛੋੜੇ ਦਾ ਦਰਦ ਸਾਫ ਦਿਸ ਰਿਹਾ ਸੀ।

ਅੰਤਿਮ ਅਰਦਾਸ ਵਿੱਚ ਸ਼ਾਮਲ ਬੁੱਧੀ ਜੀਵੀ ਤੇ ਪੁਲਿਟੀਕਲ ਪਾਰਟੀਆਂ ਦੇ ਨੇਤਾਵਾਂ ਨੇ ਉਸ ਕੋਲੋਂ ਨਿੱਕੀ ਉਮਰੇ ਕੀਤੇ ਵੱਡੇ ਕੰਮਾਂ ਦੇ ਵੇਰਵੇ ਸਾਹਿਤ ਜਾਣਕਾਰੀ ਦਿੱਤੀ। ਅੰਤ ਵਿੱਚ ਆਈ ਸੰਗਤ ਦਾ ਧੰਨਵਾਦ ਕਰਦਿਆਂ ਉਸ ਦੇ ਜਿਗਰੀ ਯਾਰ ਗੁਣਵੰਤ ਸਿੰਘ ਨੇ ਕਿਹਾ, ਮੇਰੀ ਸਾਰੀ ਸੰਗਤ ਅੱਗੇ ਇੱਕ ਹੱਥ ਜੋੜਕੇ ਬੇਨਤੀ ਹੈ, ਮੈਂ ਆਪ ਦੇ ਪਰਮ ਮਿੱਤਰ ਨੂੰ ਸੱਚੀ ਸ਼ਰਧਾਜਲੀ ਭੇਟ ਕਰਨ ਲਈ ਨਿੰਬੂਆਂ ਦੀ ਖਾਸ ਕਿਸਮ ਦੇ ਬੂਟੇ ਲੈ ਕੇ ਆਇਆ ਹਾਂ, ਜੋ ਵੀ ਵੀਰ-ਭੈਣ ਇਹ ਬੂਟੇ ਆਪਣੇ ਘਰ ਜਾਂ ਖੇਤ ਵਿੱਚ ਲਾਉਂਣਾ ਚਾਹੁੰਦਾ ਹੈ ਲਿਜਾ ਸਕਦਾ ਹੈ। ਬੂਟਿਆਂ ਨਾਲ ਭਰੀ ਟਰਾਲੀ ਗੁਰੂ ਘਰ ਦੇ ਗੇਟ ਦੇ ਸਾਹਮਣੇ ਖੜੀ ਹੈ। ਜਦੋਂ ਇਹ ਬੂਟੇ ਫੱਲ ਦੇਣਗੇ ਤਾਂ ਮੇਰੇ ਯਾਰ "ਉਪਕਾਰ" ਦੀ ਸਾਨੂੰ ਯਾਦ ਆਇਆ ਕਰੇ ਗੀ। ਮੇਰੇ ਵੱਲੋਂ ਉਸ ਨੂੰ ਇਹੋ ਸੱਚੀ ਸ਼ਰਧਾਂਜਲੀ ਹੈ। ਆਈ ਸਮੂਹ ਸੰਗਤ ਦਾ ਪ੍ਰੀਵਾਰ ਵੱਲੋਂ ਇਸ ਅਕਹਿ ਤੇ ਅਸਹਿ ਦੁੱਖ ਵਿੱਚ ਸ਼ਾਮਲ ਹੋਣ ਲਈ ਕੋਟਨ ਕੋਟ ਧੰਨਵਾਦ ਕੀਤਾ ਜਾਂਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

—0—

# ਗਜ਼ਲ ਦੇ ਕੁੱਝ ਸ਼ਿਅਰ

*ਪ੍ਰੋ: ਜਸਵੰਤ ਸਿੰਘ ਕੈਲਵੀ*

ਉਗਦਾ ਨਾ ਬੀਜ ਜੀਕਰ ਸੁੱਕੀ ਜ਼ਮੀਨ ਅੰਦਰ
ਪੈਦਾ ਦਯਾ ਨਾ ਹੁੰਦੀ ਬੰਦੇ ਕਮੀਨ ਅੰਦਰ

*****

ਵੇਖਿਆ ਮੈਂ ਧੂੜ ਅੰਦਰ, ਰੁਲ ਗਈ ਉਹ ਰਲ ਗਈ,
ਕੌਮ ਜਿਹੜੀ ਕੋਲ ਯਾਰੋ ਸ਼ਬਦ ਤੇ ਲਸ਼ਕਰ ਨਹੀਂ।

*****

ਪਤਾ ਨਾ ਸੀ ਹਨੇਰੇ ਦੇ ਕਲਾਕਾਰੀ ਆਡੰਬਰ ਦਾ,
ਕਿ ਛੱਪੜਾਂ ਵਿੱਚ ਸਿਮਟ ਜਾਊ ਪਾਣੀ ਸਮੁੰਦਰ ਦਾ।

*****

ਸਤਾਏ ਜੋ ਜ਼ਮਾਨੇ ਨੇ, ਜ਼ਮਾਨੇ ਨੂੰ ਸਤਾਵਣਗੇ
ਤਪੇ ਤੰਦੂਰ ਦੇ ਅੰਦਰ ਕਿਵੇਂ ਉਹ ਫੁੱਲ ਉਗਾਵਣਗੇ?

*****

ਮਿਲੇ ਇਨਸਾਨ ਉਹ ਕਿਥੇ ਪਿਆਰਾ ਜ਼ਿੰਦਗੀ ਵਾਂਗੂੰ?
ਜਿਦ੍ਹੇ ਦਿਲ ਛੇਕ ਵੀ ਹੋਵਣ ਤਾਂ ਵੱਜੇ ਬੰਸਰੀ ਵਾਂਗੂੰ।

*****

ਜਜ਼ਬਾ ਟਿਕਾ ਤੂੰ ਏਦਾਂ ਮਘਦੇ ਗਿਆਨ ਉੱਤੇ।
ਛੁੱਟਦਾ ਏ ਤੀਰ ਜੀਕਰ ਚੜ੍ਹਕੇ ਕਮਾਨ ਉੱਤੇ।

*****

ਰੁੜ੍ਹ ਗਿਆ ਰੁੜ੍ਹਨਾ ਈ ਸੀ ਮੈਂ ਤਾਂ ਬਥੇਰਾ ਵਰਜਿਆ,
ਰੇਤ ਦਾ ਨਾ ਘਰ ਬਣਾਈਂ ਸ਼ੂਕਦੇ ਦਰਿਆਵਾਂ ਦੇ ਕੋਲ।

*****

ਸ਼ਹਿਰ ਅਸਾਡੇ ਸਰਕਸ ਚਲਦੀ, ਚਲਦੀ ਰਹਿੰਦੀ ਅਕਸਰ,
ਇਸ ਸਰਕਸ ਵਿੱਚ ਖੋਤੇ ਕਰਦੇ, ਸ਼ੇਰਾਂ ਤੇ ਅਸਵਾਰੀ।

*****

ਤਕਦੀਰ ਕਿਵੇਂ ਪਲਟੂ? ਪੰਡਿਤ ! ਇਹ ਤਿਰੀ ਪੋਥੀ?
ਅੱਖਰ ਨੇ ਮਿਟੇ ਜਿਸਦੇ, ਵਰਕੇ ਨੇ ਫਟੇ ਹੋਏ।

*****

ਛੁਰੀ ਫੜਕੇ ਕੱਟਿਆ ਜਿਸ ਨੇ ਦਿਲ ਦਾ ਮਾਸ,
ਕੀ ਦੇਣਾ ਸੀ ਉਸਦੇ ਸ਼ਬਦਾਂ ਨੇ ਧਰਵਾਸ।

*****

9878381474

—0—

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❁ ਕੋਤਾਹੀ ❁

ਹਰ ਆਦਮੀ ਫਿਕਰਾਂ ਵਿੱਚ ਜਾਏ ਸੁੱਕਦਾ,
ਰੋਟੀ ਮਿਲੂ ਕੀਕਰ ਪੁੱਤਾਂ ਪੋਤਿਆਂ ਨੂੰ?
ਗੁੜ੍ਹਤੀ ਉਨ੍ਹਾਂ ਨੂੰ ਮਿਹਨਤ ਦੀ ਨਹੀਂ ਦੇਂਦਾ,
ਲਾਉਂਦਾ ਰਹਿੰਦਾ ਹੈ ਆਪ ਹੀ ਜੋਤਿਆਂ ਨੂੰ।
ਚੰਗੀ ਵਿਦਿਆ, ਹੁਨਰ ਸਿਖਾਲਦਾ ਨਹੀਂ,
ਵਿਹਲੜ ਦੇਂਦਾ ਬਣਾ ਹੈ ਬੋਤਿਆਂ ਨੂੰ,
ਅਕਲ ਕੈਲਵੀ ਵਾਂਗ ਗੰਵਾ ਬਹਿੰਦਾ,
ਅਕਲ ਨਹੀਂ ਸਿਖਾਉਂਦਾ ਉਹ ਖੋਤਿਆਂ ਨੂੰ।

----- 0 -----

### ❁ ਕੀ ਕਹਾਂ ❁

ਕੀ ਕਹਾਂ, ਤੇ ਕੀ ਨਾ ਕਹਾਂ ਭਾਈ?
ਹਾਕਿਮ ਸਮੇਂ ਦੇ ਵੱਢੀਆਂ ਖਾ ਰਹੇ ਨੇ।
ਬੰਦਾ, ਬੰਦੇ ਦਾ ਮਾਸ ਤਾਂ ਚੂੰਡਦਾ ਸੀ,
ਅੱਜ ਦੇ ਬੰਦੇ ਤਾਂ ਹੱਡੀਆਂ ਖਾ ਰਹੇ ਨੇ।
ਹਲਕੇ ਕੁੱਤੇ, ਨਾ ਛੱਡਦੇ ਸੂਹਲ ਕਲੀਆਂ,
ਫੜ ਬੁੱਢੀਆਂ, ਨੱਢੀਆਂ ਖਾ ਰਹੇ ਨੇ।
ਗੱਲ ਕਰਦਾ ਨਹੀਂ ਕੈਲਵੀ ਬਗਲਿਆਂ ਦੀ,
ਹੁਣ ਦੇ ਹੰਸ ਤਾਂ ਡੱਡੀਆਂ ਖਾ ਰਹੇ ਨੇ।

----- 0 -----

### ❁ ਵਿਰਲਾਪ ❁

ਬੰਦਾ, ਤੀਰਥਾਂ ਤੇ ਨਾਵ੍ਹੇ, ਨੱਕ ਰਗੜੇ,
ਘਰੇ ਪਰਤ ਫਿਰ ਪਾਪ ਹੈ ਕਰੀ ਜਾਂਦਾ।
ਰੱਟਾ ਲਾ ਕੇ ਕੁੱਝ ਕੂ ਮੰਤਰਾਂ ਨੂੰ,
ਬਗਲੇ ਵਾਂਗ ਬਹਿ, ਜਾਪ ਹੈ ਕਰੀ ਜਾਂਦਾ।
ਫਸਿਆ ਵਿੱਚ ਤ੍ਰਿਸ਼ਨਾ ਦੇ ਖਾਏ ਗੋਤੇ,
ਗੌਂ ਲਈ ਗਧੇ ਨੂੰ ਬਾਪ ਹੈ ਕਰੀ ਜਾਂਦਾ।
ਅੰਦਰ ਕੈਲਵੀ ਕਦੇ ਨਾ ਝਾਤ ਪਾਏ,
ਮਾਇਆ ਲਈ ਵਿਰਲਾਪ ਹੈ ਕਰੀ ਜਾਂਦਾ।

----- 0 -----

### ❁ ਲੋਭੀ ਸੱਪ ਹੈ ❁

ਉੱਚੀਂ ਨੀਵੀਂ ਨਾ ਜਾਤ ਤੂੰ ਪਰਖ,
ਬੰਦਾ, ਨੇਕੀ ਕਰਕੇ ਖੱਟ ਹੈ ਜੱਸ ਸਕਦਾ।
ਘੋਰ ਨਰਕ ਅੰਦਰ ਜੋ ਹੈ ਖ਼ੁਦ ਡਿੱਗਾ,
ਉਹ ਸੁਰਗ ਦਾ ਰਾਹ ਨਹੀਂ ਦੱਸ ਸਕਦਾ।
ਅਸਲ ਵਿੱਚ ਆਜ਼ਾਦ ਤੇ ਮੁਕਤ ਉਹ ਹੈ,
ਜਿਹੜਾ ਵਿੱਚ ਮੁਸੀਬਤ ਹੱਸ ਸਕਦਾ।
ਲੋਭੀ, ਸੱਪ ਸਮਾਨ ਹੈ ਕੈਲਵੀ ਜੀ,
ਮਾਂ ਪਿਉ ਨੂੰ ਉਹ ਤਾਂ ਡੱਸ ਸਕਦਾ।

----- 0 -----

### ❁ ਅਕਲ ਦਾ ਭਾਰ ❁

ਉਹ ਮੁਸਾਫਿਰ ਨਹੀਂ ਮੰਜ਼ਿਲ ਤੇ ਪੁੱਜ ਸਕਦਾ,
ਗਲਤ ਗੱਡੀ ਤੇ ਜਿਹੜਾ ਸਵਾਰ ਹੋਵੇ।
ਉਹਦਾ ਧਨ ਤੇ ਸਮਾਂ ਬਰਬਾਦ ਹੋਵੇ,
ਨਾਲੇ ਪੁੱਜ ਕੇ ਖੱਜਲ ਖ਼ੁਆਰ ਹੋਵੇ।
ਅਕਲਮੰਦ ਨਾ ਓਸ ਨੂੰ ਆਖਦੇ ਨੇ,
ਆਪਣੇ ਆਪ 'ਚ ਲੱਖ ਹੁਸ਼ਿਆਰ ਹੋਵੇ।
ਅਕਲ ਸੂਝ ਸਿਆਣਪ ਨੂੰ ਨਾਲ ਰੱਖੋ,
ਕੀ ਕੈਲਵੀ ਅਕਲ ਦਾ ਭਾਰ ਹੋਵੇ ?

----- 0 -----

9878381474

# ਸਤਿਗੁਰੂ ਤੱਤੀ ਤਵੀ 'ਤੇ ਬਹਿਗੇ

*ਜਸਪਿੰਦਰ ਬਦੇਸ਼ਾ*

ਸਤਿਗੁਰੂ ਤੱਤੀ ਤਵੀ 'ਤੇ ਬਹਿਗੇ ਮੰਨ ਕੇ ਰੱਬ ਦੇ ਭਾਣੇ ਨੂੰ,
ਜਦ ਮੁਗਲਾਂ ਨੇ ਉਲਝਾਇਆ ਸੀ ਬੜਾ ਧਰਮ ਦੇ ਤਾਣੇ ਨੂੰ।

ਤਵੀ 'ਤੇ ਬਹਿ ਕੇ ਗੁਰਾਂ ਨੇ ਭਾਣਾ ਮਿੱਠਾ ਜਾਣ ਲਿਆ,
ਆਪਣੇ ਸਿਦਕ ਸੀ ਚਾਦਰ ਨੂੰ ਸਿੱਖ ਧਰਮ 'ਤੇ ਤਾਣ ਲਿਆ,
ਉਨ੍ਹਾਂ ਦਾਗ਼ ਲੱਗਣ ਨਾ ਦਿੱਤਾ ਕੋਰੇ ਸੱਚ ਦੇ ਬਾਣੇ ਨੂੰ,
ਸਤਿਗੁਰੂ ਤੱਤੀ ਤਵੀ 'ਤੇ ............ ।

ਭਰ-ਭਰ ਕੜਛੇ ਤਪੀ ਰੇਤ ਦੇ ਜ਼ਾਲਮ ਪਾਉਂਦੇ ਗਏ,
ਸਤਿਗੁਰੂ ਅਡੋਲ ਬੈਠੇ ਵਾਹਿਗੁਰੂ ਵਾਹਿਗੁਰੂ ਫੁਰਮਾਉਂਦੇ ਗਏ,
ਜ਼ਾਲਮ ਜ਼ੁਲਮ ਕਮਾ ਕੇ ਚਾਹੁੰਦੇ ਸੀ ਸਿਦਕ ਹਥਿਆਣੇ ਨੂੰ,
ਸਤਿਗੁਰੂ ਤੱਤੀ ਤਵੀ 'ਤੇ ............ ।

ਭਾਂਬੜ ਬਣ-ਬਣ ਅੱਗ ਲੱਕੜਾਂ ਸੰਗ ਭੱਖਦੀ ਰਹੀ,
ਖੜ੍ਹੀ ਕੱਟੜਤਾ ਗੁਰੂ ਦੀ ਨਿਮਰ ਨੁਹਾਰ ਨੂੰ ਤੱਕਦੀ ਰਹੀ,
ਗੁਰੂ ਦਾ ਕੌਣ ਗਿਆਨ ਕਰਵਾਉਂਦਾ ਜਹਾਂਗੀਰ ਜਰਵਾਣੇ ਨੂੰ,
ਸਤਿਗੁਰੂ ਤੱਤੀ ਤਵੀ 'ਤੇ ............ ।

ਹਰ ਹਿਰਦਾ ਕਾਇਲ ਹੋਇਆ ਲਾਸਾਨੀ ਲਾਹੌਰ ਸ਼ਹੀਦੀ ਦਾ,
ਕੁੱਲ ਜਗਤ ਨੂੰ ਪਾਠ ਪੜ੍ਹਾਇਆ ਧਰਮ ਦੀ ਇਸ਼ਕ ਮੁਰੀਦੀ ਦਾ,
'ਜਸਪਿੰਦਰ' ਲਾਹਣਤਾਂ ਪਾਵੇ ਜੱਗ ਮੁਗਲਾਂ ਦੇ ਲਾਣੇ ਨੂੰ,
ਸਤਿਗੁਰੂ ਤੱਤੀ ਤਵੀ 'ਤੇ ਬਹਿਗੇ ਮੰਨ ਕੇ ਭਾਣੇ ਨੂੰ,
ਜਦ ਮੁਗਲਾਂ ਨੇ ਉਲਝਾਇਆ ਸੀ ਬੜਾ ਧਰਮ ਦੇ ਤਾਣੇ ਨੂੰ।

—0—

*98886-21205*

**ਸਤਿਨਾਮੁ ਵਾਹਿਗੁਰੂ**
**ਸਤਿਨਾਮੁ ਵਾਹਿਗੁਰੂ**

# ਭਾਈ ਦਿੱਤ ਸਿੰਘ ਜੀ ਗਿਆਨੀ ਨੂੰ ਯਾਦ ਕਰਦਿਆਂ !

*ਅੰਮ੍ਰਿਤ ਕੌਰ ਕੰਬੋਜ਼*

ਦਿੱਤ ਸਿੰਘ ਜੀ ਦੇਣ ਹੈ ਬਹੁਤ ਤੁਹਾਡੀ,
ਕਰ ਸਕਾਂ ਨਾ ਮੈਂ ਬਿਆਨ ਸਾਰੀ।
ਕਿਸਮਤ ਕੌਮ ਦੀ ਤੁਸੀਂ ਸਵਾਰਨੇ ਲਈ,
ਵਾਰ ਦਿੱਤੀ ਹੈ ਜਿੰਦ ਤੇ ਜਾਨ ਸਾਰੀ।
ਵਹਿਮਾਂ ਭਰਮਾਂ ਨੂੰ ਜੜ੍ਹ ਤੋਂ ਖਤਮ ਕਰਨਾ,
ਸਭ ਲੋਕਾਂ ਨੂੰ ਕੀਤਾ ਫੁਰਮਾਨ ਜਾਰੀ।
ਦਯਾ ਨੰਦ ਦੇ ਛੱਕੇ ਛੁੜਾ ਦਿੱਤੇ,
ਭੱਜ ਗਿਆ ਛੱਡ ਗੋਸ਼ਟ ਗਿਆਨ ਸਾਰੀ।
ਪਰ ਅਫਸੋਸ ਹੈ ਕੌਮ ਦੀ ਅਕਲ ਉੱਤੇ,
ਭੁੱਲ ਗਏ ਨੇ ਤੁਸਾਂ ਦੇ ਕਾਰਨਾਮੇ।
ਵਹਿਮ ਭਰਮ ਓਹੀ, ਜਾਈ ਜਾਣ ਡੇਰੇ,
ਦੇਖੋ ਮੰਨ ਕੇ ਡੇਰਿਆਂ ਦੇ ਹੁਕਮਨਾਮੇ।
'ਦਿੱਤ ਸਿੰਘ ਪੱਤ੍ਰਿਕਾ' ਦੇ ਉੱਦਮ ਸਦਕਾ,
ਪੰਥ ਰਤਨ ਦਾ ਸਾਨੂੰ ਗਿਆਨ ਹੋਇਆ।
ਕਦੇ ਕਦੇ ਹੁੰਦੇ ਇਹੋ ਜਿਹੇ ਪੈਦਾ,
ਜੈਸਾ ਸੂਰਮਾਂ ਇਹ ਇਨਸਾਨ ਹੋਇਆ।
ਸਾਨੂੰ ਮਾਨ ਹੈ ਕੌਮ ਦੇ ਸੂਰਮੇਂ ਤੇ,
ਸਾਡੀ ਕੌਮ ਦਾ ਇਹ ਸਨਮਾਨ ਹੋਇਆ।
ਅਸੀਂ ਭੁੱਲ ਗਏ ਇਨ੍ਹਾਂ ਕੁਰਬਾਨੀਆਂ ਨੂੰ,
ਤਾਂ ਹੀ ਸਾਡਾ ਹੈ ਬਹੁਤ ਨੁਕਸਾਨ ਹੋਇਆ।
ਗੁਰੂ ਨਾਨਕ ਨੇ ਪਾਈ ਸੀ ਪਿਰਤ ਜਿਹੜੀ,
ਰਹੇ ਚੱਲਦਾ ਇਹ ਅਭਿਆਨ ਜਾਰੀ।
ਚੜ੍ਹਦੀ ਕਲਾ ਵਿੱਚ ਰਹੇ ਇਹ ਕੌਮ ਸਾਰੀ,
'ਤੇ ਚੜ੍ਹਦੀ ਕਲਾ ਵਿੱਚ ਪੱਤ੍ਰਿਕਾ ਦੀ ਸ਼ਾਨ ਪਿਆਰੀ।

*9815667994*

—0—

# ਕਲਮ

*ਮੇਜਰ ਸਿੰਘ ਇਸੜੂ*

ਕਲਮ ਨੂੰ ਸੰਭਾਲ ਜਰਾ,
ਅੱਜ ਦੇ ਲਿਖਾਰੀਆ।
ਗੰਦ ਵਲੋਂ ਮੋੜ ਇਹਨੂੰ,
ਧੰਨ ਦੇ ਪੁਜਾਰੀਆਂ।
ਧੀਆਂ-ਭੈਣਾਂ ਸੱਭ ਨੇ ਹੀ,
ਸਾਂਭਕੇ ਨੇ ਰੱਖੀਆਂ।
ਤੇਰੇ ਘਰ ਵਿੱਚ ਵੀ ਨੇ,
ਸੁਹਣੀਆਂ ਸੁਨੱਖੀਆਂ।
ਇੱਜ਼ਤ ਸੰਭਾਲ ਭੈਣ, ਆਪਣੀ ਕੁਮਾਰੀਆ।
ਕਲਮ ਨੂੰ ਸੰਭਾਲ ............।
ਦੇਸ ਕੌਮ ਛੱਡ,
ਕੁੜੀਆਂ ਪਿਛੇ ਪੈ ਗਿਆ।
ਲੱਚਰਤਾ ਪਕੜਕੇ ਤੂੰ,
ਸਿਖਰ ਉੱਤੇ ਲੈ ਗਿਆ।
ਪੈਸਾ ਹੀ ਕਮਾਉਣਾ, ਤੇਰੀ ਬਣ ਗਈ ਲਾਚਾਰੀਆਂ।
ਕਲਮ ਨੂੰ ਸੰਭਾਲ ............।
ਗੁਰੂ ਪੀਰਾਂ ਸਾਨੂੰ,
ਕਰਨੀ ਇੱਜ਼ਤ ਸਿਖਾਈਏ।
ਛੋਟੀ ਧੀ, ਵੱਡੀ ਮਾਂ,
ਭੈਣ ਬਰਾਬਰ ਦੀ ਦਿਖਾਈਏ।
ਘਰ ਆਪਣੇ ਝਾਤੀ ਮਾਰ, ਵੱਡਿਆ ਸ਼ਿਕਾਰੀਆ।
ਕਲਮ ਨੂੰ ਸੰਭਾਲ ............।
ਲਿਖਣਾ ਤੂੰ ਮੰਦਾ,
ਇਹਨਾਂ ਜੰਮੇ ਰਾਜਾਨ ਨੇ।
ਗੁਰੂ ਨਾਨਕ ਦੀ ਗੱਲ ਮੰਨ,
ਇਹ ਸਾਡੀ ਸ਼ਾਨ ਨੇ।
ਮੇਜਰ ਪੁਕਾਰੇ ਤੈਨੂੰ,
ਅੱਛਾ ਲਿਖ ਗੁਣਕਾਰੀਆ।
ਕਲਮ ਨੂੰ ਸੰਭਾਲ ਜਰਾ,
ਅੱਜ ਦੇ ਲਿਖਾਰੀਆ।

75080-32052

—0—

# ਪਹਾੜੋਂ ਡਿੱਗੇ ਬੱਚ ਨੇ ਜਾਂਦੇ

*ਅਮਰੀਕ ਸਿੰਘ ਤਲਵੰਡੀ*

ਫੋਕੀ ਟੌਹਰ ਬਣਾਉਣ ਵਾਲੇ,
ਜੱਗ ਨੂੰ ਭੋਰਾ ਜੱਚਦੇ ਨਹੀਂ।
ਪਹਾੜੋਂ ਡਿਗੇ ਬਚ ਨੇ ਜਾਂਦੇ,
ਨਜ਼ਰੋਂ ਡਿਗੇ ਬਚਦੇ ਨਹੀਂ।
ਗੁਣਾਂ ਦੀ ਮਹਿਕ ਅਨੋਖੀ ਹੁੰਦੀ,
ਹਰ ਇੱਕ ਨੂੰ ਜੋ ਸੋਂਹਦੀ ਏ।
ਝੂਠੀ ਮੂਠੀ ਵਾਲੀ ਸ਼ੋਹਰਤ,
ਮਾਣ ਦੇ ਦਰਵਾਜ਼ੇ ਢੋਂਹਦੀ ਏ।
ਨਕਲੀ ਨਾਟਕ ਦਰਸ਼ਕਾਂ ਨੂੰ,
ਕਦੇ ਵੀ ਇਹ ਪਚਦੇ ਨਹੀਂ।
ਪਹਾੜੋਂ ਡਿਗੇ ਬਚ ਨੇ ਜਾਂਦੇ........।
ਬੋਲਣ ਦੀ ਕੀ ਲੋੜ ਤੁਹਾਨੂੰ,
ਕੰਮ ਹੀ ਤੁਹਾਡੇ ਬੋਲਣਗੇ।
ਪਲੜੇ ਜਗ ਦੇ ਨੈਣਾਂ ਦੇ,
ਸੋਨੇ ਵਾਂਗਰ ਤੋਲਣਗੇ।
ਚੰਦ ਸਤਾਰੇ ਜਦੋਂ ਨਿਕਲਦੇ,
ਜਗ ਨੂੰ ਉਹ ਦੱਸਦੇ ਨਹੀਂ।
ਪਹਾੜੋਂ ਡਿਗੇ ਬਚ ਨੇ ਜਾਂਦੇ.........।
ਉਚੇ ਸੁੱਚੇ ਵਿਚਾਰਾਂ ਵਾਲੇ,
ਉੱਚੀ ਮੰਜ਼ਿਲ ਪਾਉਂਦੇ ਨੇ।
ਸ਼ਰਧਾ ਤੇ ਸਤਿਕਾਰ ਨਾਲ,
ਲੋਕੀਂ ਸਿਰ ਝੁਕਾਉਂਦੇ ਨੇ।
ਮਾਣ ਤਾਣ ਦੇ ਪਿੱਛੇ ਉਹ,
ਭੁੱਲਕੇ ਵੀ ਕਦੇ ਨੱਸਦੇ ਨਹੀਂ।
ਪਹਾੜੋਂ ਡਿਗੇ ਬਚ ਨੇ ਜਾਂਦੇ.........।
ਭਲਾ ਕਿਸੇ ਦਾ ਕਰਕੇ ਜਿਹੜੇ,
ਗਲੀਏਂ ਰੌਲਾ ਪਾਉਂਦੇ ਨੇ।
ਕੀਤੇ ਨੂੰ ਉਹ ਖੂਹੇ ਪਾਕੇ,
ਪਿੱਛੋਂ ਫਿਰ ਪਛਤਾਉਂਦੇ ਨੇ।
ਜਿਨ੍ਹਾਂ ਨੇ ਰਾਜ ਰੱਖਣੇ 'ਤਲਵੰਡੀ'
ਕਿਸੇ ਕੋਲ ਵੀ ਦੱਸਦੇ ਨਹੀਂ।
ਪਹਾੜੋਂ ਡਿਗੇ ਬਚ ਨੇ ਜਾਂਦੇ..........।

9463542896

—0—

ਵਾਹਿਗੁਰੂ ਜੀ ਕੀ ਫਤਹਿ॥



# ਗੁਰਮਤਿ ਪ੍ਰਸਾਰ ਟ੍ਰੇਨਿੰਗ ਇਨਸਟੀਚਿਊਟ



(ਗੁਰਮਤਿ ਪ੍ਰਸਾਰ ਸੇਵਾ ਸੋਸਾਇਟੀ (ਰਜਿ.) ਦੇ ਪ੍ਰਬੰਧ ਹੇਠ)

ਗੁਰਮਤਿ ਪ੍ਰਸਾਰ ਭਵਨ, [illegible]
[illegible] ਫੋਨ ਨੰ. [illegible]

## ਦਾਖਲਾ ਸੂਚਨਾ

## (3 ¼ ਸਾਲਾ) ਗੁਰਮਤਿ ਪ੍ਰਚਾਰਕ / ਗੁਰਮਤਿ ਸੰਗੀਤ ਡਿਗਰੀ (B.A.) ਕੋਰਸ

ਯੋਗਤਾ: 10+2 ਪਾਸ    ਉਮਰ: 17 ਤੋਂ 25 ਸਾਲ

### ਕੋਰਸ ਦੌਰਾਨ ਸਹੂਲਤਾਂ

| | |
|---|---|
| ਗੁਰਮਤਿ ਦੀ ਪੜਾਈ ਅਤੇ ਕੀਰਤਨ | ਫਰੀ |
| ਖਾਣ ਪੀਣ, ਰਿਹਾਇਸ਼ ਅਤੇ ਵਰਦੀਆਂ | ਫਰੀ |

ਬੀ.ਏ. ਦੀ ਪੜਾਈ ਲਈ ਯੂਨੀਵਰਸਿਟੀ ਦੀ ਫੀਸ ਦਾ ਕੁਝ ਹਿੱਸਾ ਵਿਦਿਆਰਥੀ ਤੋਂ ਲਿਆ ਜਾਵੇਗਾ।

ਐਪਲੀਕੇਸ਼ਨ ਭਰਨ ਦੀ ਅੰਤਿਮ ਮਿਤੀ : 30-06-2015
ਟੈਸਟ ਅਤੇ ਇੰਟਰਵਿਊ ਦੀ ਮਿਤੀ 05-07-2015(ਐਤਵਾਰ) 9.00 ਵਜੇ ਸਵੇਰੇ

ਪ੍ਰਾਸਪੈਕਟਸ ਅਤੇ ਐਪਲੀਕੇਸ਼ਨ ਫਾਰਮ ਇਨਸਟੀਚਿਊਟ ਤੋਂ ਪ੍ਰਾਪਤ ਕਰੋ ਜਾਂ ਸੋਸਾਇਟੀ ਦੀ website
www.gurmatparsar.com ਤੋਂ Download ਕਰ ਸਕਦੇ ਹੋ।

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:

**94171-90438, 98761-77803**

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਲਗਾਤਾਰ ਪੜ੍ਹਕੇ, ਪ੍ਰਭਾਵਿਤ ਹੋਏ ਪਿੰਡ ਰੱਤੋਂ, ਤਹਿਸੀਲ ਖਮਾਣੋ, ਜਿਲਾ ਫਤਹਿਗੜ੍ਹ ਸਾਹਿਬ ਦੇ ਬੱਚਿਆਂ ਨੇ ਭਾਈ ਬਲਜਿੰਦਰ ਸਿੰਘ ਸਪੁੱਤਰ ਸ. ਜਸਵੀਰ ਸਿੰਘ ਦੀ ਰਹਿਨੁਮਾਈ ਹੇਠ ਅੰਮ੍ਰਿਤਪਾਨ ਕੀਤਾ ਅਤੇ ਹਰ ਰੋਜ਼ ਸ਼ਾਮ ਨੂੰ ਗੁਰੂਦੁਆਰਾ ਸਾਹਿਬ ਵਿਖੇ ਗੁਰਬਾਣੀ ਦੀਆਂ ਕਲਾਸਾਂ ਬਹੁਤ ਹੀ ਸ਼ਰਧਾ ਤੇ ਪਿਆਰ ਨਾਲ ਲਗਾਉਂਦੇ ਹਨ। ਸ. ਬਲਜਿੰਦਰ ਸਿੰਘ ਤੇ ਸ. ਜਸਵੀਰ ਸਿੰਘ ਇਨ੍ਹਾਂ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਦੀ ਨਿਸ਼ਕਾਮ ਸੇਵਾ ਨਿਭਾ ਰਹੇ ਹਨ।





IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036